੧ੴ ਸਤਿਗੁਰਪ੍ਰਸਾਦਿ ॥

ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ

ਕ੍ਰਿਤ

# ਬਾਰਹਮਾਹ ਤੁਖਾਰੀ ਤੇ ਮਾਝ

## [ਬਹੁ-ਪੱਖੀ ਵਿਚਾਰ]

ਪ੍ਰੋਫੈਸਰ ਸਾਹਿਬ ਸਿੰਘ
ਡੀ.ਲਿਟ.

ਤੇ

ਪ੍ਰੋ. ਕੁਲਵੰਤ ਸਿੰਘ

ਸਿੰਘ ਬ੍ਰਦਰਜ਼
ਅੰਮ੍ਰਿਤਸਰ

ISBN 81-7205-030-5

ਪਹਿਲੀ ਵਾਰ ਜਨਵਰੀ 1972
ਦਸਵੀਂ ਵਾਰ ਅਗਸਤ 1999
ਗਿਆਰ੍ਹਵੀਂ ਵਾਰ ਜੁਲਾਈ 2002
ਬਾਰ੍ਹਵੀਂ ਵਾਰ ਜੁਲਾਈ 2003
ਤੇਰ੍ਹਵੀਂ ਵਾਰ ਨਵੰਬਰ 2006
ਚੌਦ੍ਹਵੀਂ ਵਾਰ ਜਨਵਰੀ 2011

**ਮੁੱਲ : 45-00 ਰੁਪਏ**

*ਪ੍ਰਕਾਸ਼ਕ :*

ਸਿੰਘ ਬ੍ਰਦਰਜ਼

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

# ਮੁਖਬੰਧ

ਕਿਸੇ ਵੀ ਧਰਮ ਦੀ ਠੀਕ ਭਾਵਨਾ ਨੂੰ ਪਰਜ੍ਵਲਤ ਰਖ ਸਕਣਾ ਬਿਖੜਾ ਪੈਂਡਾ ਹੈ। ਸਮੇਂ ਦੀ ਚਾਲ ਨਾਲ ਧਰਮ ਵਿਚ ਵੀ ਪਤਨ ਆ ਜਾਂਦਾ ਰਿਹਾ ਹੈ ਅਤੇ ਕੁਝ ਗ਼ਲਤ ਰਸਮਾਂ ਅਤੇ ਗ਼ਲਤ ਅਕੀਦੇ ਅਪਣਾਏ ਜਾਂਦੇ ਹਨ, ਇਸ ਲਈ ਸਮੇਂ ਸਮੇਂ ਧਰਮ ਦੇ ਅਸੂਲਾਂ ਬਾਰੇ ਸਹੀ ਵਿਚਾਰਾਂ ਨੂੰ ਸਾਹਮਣੇ ਲਿਆਉਣਾ ਅਤੇ ਪ੍ਰਚਾਰਨਾ ਡਾਢਾ ਜ਼ਰੂਰੀ ਹੈ। ਗੁਰਮਤਿ-ਸਾਹਿੱਤ ਨੂੰ ਉਪਰੋਕਤ ਵਿਚਾਰਾਂ ਦੀ ਰੋਸ਼ਨੀ ਵਿਚ ਸਮਝਣ-ਸਮਝਾਉਣ ਲਈ ਪ੍ਰੋ. ਸਾਹਿਬ ਸਿੰਘ ਜੀ ਦੀ ਵਿਸ਼ੇਸ਼ ਘਾਲਣਾ ਹੈ।

ਜੀਵਨ-ਪੰਧ ਨੂੰ ਚੰਗੇਰਾ ਬਣਾ ਸਕਣਾ, ਮਨੁੱਖ ਦਾ ਅੰਤਮ ਉਦੇਸ਼ ਹੈ। ਇਸ ਕਾਰਜ ਲਈ ਜੀਵਨ ਦੇ ਹਰ ਪਲ, ਹਰ ਘੜੀ, ਹਰ ਮਹੀਨੇ ਅਤੇ ਹਰ ਸਾਲ ਨੂੰ ਪ੍ਰਭੂ-ਲੇਖੇ ਲਾਉਣ ਦੀ ਲੋੜ ਹੈ। ਗੁਰੂ ਨਾਨਕ ਦੇਵ ਜੀ ਦੇ ਰਚੇ ਬਾਰਹਮਾਹ ਤੁਖਾਰੀ ਅਤੇ ਗੁਰੂ ਅਰਜਨ ਦੇਵ ਜੀ ਦੇ ਬਾਰਹਮਾਹ ਮਾਝ ਵਿਚ ਇਸੇ ਆਸ਼ੇ ਦਾ ਪ੍ਰਗਟਾਵਾ ਹੈ। ਇਸ ਪੱਖ ਤੋਂ ਦੋਹਾਂ ਰਚਨਾਵਾਂ ਦੇ ਮਹੱਤਵ ਨੂੰ ਮੁੱਖ ਰਖਦਿਆਂ ਇਕੱਠਿਆਂ ਵਿਚਾਰਨ ਦੀ ਲੋੜ ਹੈ। ਪ੍ਰੋ. ਸਾਹਿਬ ਸਿੰਘ ਜੀ ਨੇ ਇਨ੍ਹਾਂ ਦੋਹਾਂ ਰਚਨਾਵਾਂ ਦੀ ਬੜੇ ਸਾਦੇ ਤੇ ਸੋਹਣੇ ਢੰਗ ਨਾਲ ਵਿਆਖਿਆ ਤੇ ਵਿਚਾਰ ਕੀਤੀ ਹੈ। ਉਨ੍ਹਾਂ ਦਾ ਇਸ ਪੁਸਤਕ ਵਿਚ ਲਿਖਿਆ ਲੇਖ 'ਸੰਗਰਾਂਦ' ਇਨ੍ਹਾਂ ਰਚਨਾਵਾਂ ਸੰਬੰਧੀ ਸਿਖ-ਸ਼ਰਧਾਲੂਆਂ ਦੇ ਬਣੇ ਕੁੱਝ ਗ਼ਲਤ ਭਾਵਾਂ ਨੂੰ ਦੂਰ ਕਰਦਾ ਹੈ ਅਤੇ ਗੁਰਬਾਣੀ ਲਈ ਠੀਕ ਸ਼ਰਧਾ ਦੀ ਸੇਧ ਦਿੰਦਾ ਹੈ।

੧੯੬੪ ਤੋਂ ੧੯੬੬ ਤਕ ਸ਼ਹੀਦ ਸਿਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਵਿਚ 'ਮਾਸਟਰ ਆਫ਼ ਡਵਿਨਟੀ' (Master of Divinity) ਦਾ ਕੋਰਸ ਕਰਨ ਲਈ ਮੈਂ ਦਾਖ਼ਲ ਹੋਇਆ। ਓਦੋਂ ਮੈਨੂੰ ਪ੍ਰੋ. ਸਾਹਿਬ ਸਿੰਘ ਜੀ ਦੇ ਵਿਦਿਆਰਥੀ ਹੋਣ ਦੇ ਨਾਤੇ ਬਹੁਤ ਨੇੜੇ ਹੋ ਕੇ ਵਿਚਰਨ ਦਾ ਸਮਾਂ ਮਿਲਿਆ। ਪ੍ਰੋਫ਼ੈਸਰ ਜੀ ਦੀ ਸ਼ਖ਼ਸੀਅਤ ਬੜੀ ਪ੍ਰਭਾਵਸ਼ਾਲੀ ਤੇ ਮਹਾਨ ਹੈ। ਉਨ੍ਹਾਂ ਨੇ ਆਪਣੇ ਜੀਵਨ ਵਿਚ ਬਹੁਤ ਸਰਲ ਤੇ ਸਿੱਧੇ ਸਾਦੇ ਨਿਯਮ ਅਪਣਾਏ ਹੋਏ ਹਨ। ਰਸਮੀ ਜੀਵਨ

ਤੋਂ ਉਹ ਕੋਹਾਂ ਦੂਰ ਰਹਿੰਦੇ ਹਨ। ਧਰਮ ਬਾਰੇ ਉਨ੍ਹਾਂ ਦਾ ਵਿਸ਼ਵਾਸ ਦ੍ਰਿੜ੍ਹ ਹੈ। ਉਨ੍ਹਾਂ ਦੀ ਲਿਖਤ ਵਿਚ ਉਨ੍ਹਾਂ ਦੀ ਸ਼ਖ਼ਸੀਅਤ ਦਾ ਇਹ ਰੂਪ ਥਾਂ-ਪਰ-ਥਾਂ ਝਲਕਾਂ ਮਾਰਦਾ ਹੈ।

ਇਸ ਪੁਸਤਕ ਵਿਚ 'ਸੰਗਰਾਂਦ' ਵਾਲੇ ਲੇਖ ਤੋਂ ਇਲਾਵਾ ਦੋਹਾਂ ਬਾਣੀਆਂ ਦਾ ਪਰਸਪਰ ਟਾਕਰਾ, ਪਉੜੀ-ਵਾਰ ਭਾਵ, ਪਦ-ਅਰਥ, ਵਿਆਖਿਆ ਤੇ ਅੰਤਿਕਾ ਆਦਿ ਪ੍ਰੋਫ਼ੈਸਰ ਸਾਹਿਬ ਸਿੰਘ ਜੀ ਰਚਿਤ ਹਨ।

ਪ੍ਰੋਫ਼ੈਸਰ ਸਾਹਿਬ ਸਿੰਘ ਜੀ ਦੇ ਲਿਖੇ ਪੰਨਿਆਂ ਤੋਂ ਪਹਿਲਾਂ ੪੨ ਪੰਨੇ ਲਿਖਣ ਦਾ ਸੁਭਾਗ ਮੈਨੂੰ ਪ੍ਰਾਪਤ ਹੋਇਆ ਹੈ। ਇਨ੍ਹਾਂ ਪੰਨਿਆਂ ਵਿਚ ਮੈਂ ਦੋਹਾਂ ਬਾਰਹਮਾਹਿਆਂ ਦੇ ਸਾਹਿੱਤਕ ਪੱਖਾਂ ਦੇ ਵੱਖ ਵੱਖ ਅੰਗਾਂ 'ਤੇ ਵਿਚਾਰ ਕੀਤੀ ਹੈ, ਅਤੇ ਆਪਣੇ ਵਲੋਂ ਜਤਨ ਕੀਤਾ ਹੈ ਕਿ ਇਸ ਨੂੰ ਹਰ ਪਹਿਲੂ ਤੋਂ ਮੁਕੰਮਲ ਕੀਤਾ ਜਾਏ।

ਪ੍ਰੋ. ਦੀਵਾਨ ਸਿੰਘ ਜੀ ਰੀਡਰ, ਗੁਰੂ ਨਾਨਕ ਯੂਨੀਵਰਸਿਟੀ ਦੀ ਸ਼ਖ਼ਸੀਅਤ ਤੋਂ ਸਮੇਂ ਸਮੇਂ ਮੈਂ ਬਹੁਤ ਕੁਝ ਸਿਖਿਆ ਹੈ ਅਤੇ ਇਸ ਕਾਰਜ ਵਿਚ ਉਨ੍ਹਾਂ ਦੀ ਅਗਵਾਈ ਲਈ ਮੈਂ ਉਨ੍ਹਾਂ ਦਾ ਰਿਣੀ ਹਾਂ। ਡਾਕਟਰ ਕਰਨੈਲ ਸਿੰਘ ਜੀ 'ਥਿੰਦ' ਨੇ ਵੀ ਕਈ ਪੱਖਾਂ ਬਾਰੇ ਸੇਧ ਦਿਤੀ ਹੈ। ਆਪਣੇ ਸਾਥੀ ਪ੍ਰੋ. ਸਤਿੰਦਰ ਸਿੰਘ ਅਤੇ ਪ੍ਰੋ. ਓਮ ਪ੍ਰਕਾਸ਼ 'ਸਾਰਸਵਤ' ਜੀ ਤੋਂ ਵੀ ਸਹਿਯੋਗ ਪ੍ਰਾਪਤ ਹੋਇਆ ਹੈ। ਮੈਂ ਇਨ੍ਹਾਂ ਸਭ ਸਜਣਾਂ ਦਾ ਤਹਿ-ਦਿਲੋਂ ਧੰਨਵਾਦੀ ਹਾਂ।

**ਕੁਲਵੰਤ ਸਿੰਘ**
ਪੰਜਾਬੀ ਵਿਭਾਗ,
ਖ਼ਾਲਸਾ ਕਾਲਜ, ਅੰਮ੍ਰਿਤਸਰ

# ਬਾਰਹਮਾਹ

## ਸਰੂਪ ਅਤੇ ਵਿਸ਼ਾ-ਵਸਤੂ

ਬਾਰਹਮਾਹ ਲੋਕ-ਕਾਵਿ ਦਾ ਇਕ ਰੂਪ ਹੈ। ਇਸ ਲੋਕ-ਕਾਵਿ ਵਿਚ ਦੇਸੀ ਬਾਰ੍ਹਾਂ ਮਹੀਨਿਆਂ ਦੇ ਬਦਲਦੇ ਕੁਦਰਤੀ ਵਾਤਾਵਰਨ ਨੂੰ ਪਿਛੋਕੜ ਵਿਚ ਰੱਖ ਕੇ, ਪ੍ਰੀਤਮ ਤੋਂ ਵਿਛੜੀ ਬਿਰਹਨੀ ਦੀਆਂ ਪ੍ਰੇਮ-ਪੀੜਾਂ ਨੂੰ ਪੇਸ਼ ਕੀਤਾ ਹੁੰਦਾ ਹੈ, ਜਿਨ੍ਹਾਂ ਦਾ ਦ੍ਰਿਸ਼ ਬਹੁਤ ਪ੍ਰਭਾਵਤ ਤੇ ਹਿਰਦੇ-ਵੇਧਕ ਹੁੰਦਾ ਹੈ। ਯਾਰ੍ਹਾਂ ਮਹੀਨਿਆਂ ਵਿਚ ਵਿਜੋਗ ਦੀ ਦਸ਼ਾ ਦਾ ਚਿਤਰਨ ਹੁੰਦਾ ਹੈ ਅਤੇ ਬਾਰ੍ਹਵੇਂ ਮਹੀਨੇ ਵਿਚ ਭਾਰਤੀ ਸੁਖਾਂਤਿਕ ਪਰੰਪਰਾ ਅਨੁਸਾਰ ਸੰਜੋਗ ਦੀ ਸਥਿਤੀ ਪੈਦਾ ਕੀਤੀ ਹੁੰਦੀ ਹੈ, ਸੁਖ ਅਤੇ ਅਨੰਦ ਦੀ ਪ੍ਰਾਪਤੀ ਦੱਸੀ ਹੁੰਦੀ ਹੈ। ਡਾ. ਰਤਨ ਸਿੰਘ ਜੱਗੀ ਅਨੁਸਾਰ ਕਾਵਿ-ਪਰੰਪਰਾ ਵਿਚ ਵਿਜੋਗ-ਸਥਿਤੀ ਉਤਪੰਨ ਕਰਨ ਲਈ ਪਹਿਲਾਂ ਨਾਇਕ ਨੂੰ ਪਰਦੇਸ ਭੇਜਿਆ ਜਾਂਦਾ ਹੈ ਅਤੇ ਨਾਇਕਾ ਨੂੰ ਬਿਰਹਾ-ਅਗਨੀ ਵਿਚ ਦਗਧ ਕਰ ਕੇ ਉਸ ਦੀ ਮਾਨਸਿਕ ਦਸ਼ਾ ਨੂੰ ਪ੍ਰਕ੍ਰਿਤੀ ਦੇ ਪ੍ਰਕਰਣ ਵਿਚ ਪੇਸ਼ ਕੀਤਾ ਜਾਂਦਾ ਹੈ।[੧]

### ਵਿਸ਼ਾ-ਵਸਤੂ

ਸੂਫ਼ੀ ਕਵੀਆਂ ਨੇ ਬਿਰਹਾ ਨੂੰ ਸੁਲਤਾਨ ਕਿਹਾ ਹੈ।[੨] ਬਿਰਹਾ ਜੀਵਨ ਦਾ ਗ਼ਮ ਹੈ, ਅਤੇ ਗ਼ਮ, ਜੋ ਜੀਵਨ ਦਾ ਸਭ ਤੋਂ ਮਿੱਠਾ ਗੀਤ ਹੈ।[੩] ਇਸੇ ਕਰਕੇ ਬਾਰਹਮਾਹ ਵਿਚ ਵਿਜੋਗ ਅਤੇ ਬਿਰਹਾ ਦੇ ਵਰਣਨ ਦੀ ਪ੍ਰਧਾਨਤਾ ਰਹੀ ਹੈ। ਅਰੰਭ ਵਿਚ ਬਾਰਹਮਾਹ ਦਾ ਵਿਸ਼ਾ ਬਿਰਹੁ-ਕੁਠੀ ਨਾਇਕਾ ਦੇ ਦੰਪਤੀ-ਪਿਆਰ

---

੧. *ਗੁਰੂ ਨਾਨਕ ਦੀ ਵਿਚਾਰਧਾਰਾ*, ਪੰਨਾ ੬੦

੨. ਬਿਰਹਾ ਬਿਰਹਾ ਆਖੀਐ, ਬਿਰਹਾ ਤੂ ਸੁਲਤਾਨੁ ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ, ਸੋ ਤਨੁ ਜਾਣੁ ਮਸਾਨੁ ॥ —*ਆਦਿ ਗ੍ਰੰਥ, ਪੰਨਾ ੧੩੭੯*

੩. Our Sweetest songs are those that tell of saddest thought.
—*P.B. Shalley*

ਦੀ ਆਦਰਸ਼ਕਤਾ ਨੂੰ ਸ਼ਿੰਗਾਰਕ ਸੱਜ-ਧੱਜ ਨਾਲ ਬਿਆਨ ਕਰਨਾ ਰਿਹਾ ਹੈ। ਹੌਲੀ ਹੌਲੀ ਵਿਸ਼ੇ ਦੇ ਪੱਖ ਤੋਂ ਇਸ ਵਿਚ ਕਾਲ-ਕ੍ਰਮ ਅਨੁਸਾਰ ਪ੍ਰੀਵਰਤਨ ਹੁੰਦਾ ਰਿਹਾ ਹੈ। ਬਿਰਹਾ-ਵਰਣਨ ਤੋਂ ਲੈ ਕੇ ਸ਼ਿੰਗਾਰਮਈ ਕਿੱਸੇ, ਸੂਰਮਗਤੀ ਦੇ ਪ੍ਰਸੰਗ, ਅਧਿਆਤਮਕ ਅਥਵਾ ਰਹੱਸਵਾਦੀ ਸਿੱਧਾਂਤ ਅਤੇ ਸਮਾਜਵਾਦੀ ਵਿਚਾਰ[੧], ਇਸ ਵਿਚ ਬਿਆਨ ਕੀਤੇ ਮਿਲਦੇ ਹਨ।

## ਰੂਪਕ ਪੱਖ

ਆਮ ਕਰਕੇ ਬਾਰਹਮਾਹ ਦਾ ਅਰੰਭ ਚੇਤਰ ਦੇ ਮਹੀਨੇ ਤੋਂ ਹੁੰਦਾ ਹੈ, ਅਤੇ ਤਰਤੀਬ਼ਵਾਰ ਫਿਰ ਬਾਕੀ ਮਹੀਨਿਆਂ ਦਾ ਵਰਣਨ ਚਲਦਾ ਹੈ, ਪਰੰਤੂ ਇਸ ਪਰੰਪਰਾ ਤੋਂ ਛੁੱਟ ਕਈ ਕਵੀਆਂ ਦੇ ਬਾਰਹਮਾਹੇ ਸਾਵਣ ਅਤੇ ਹਾੜ ਮਹੀਨਿਆਂ ਤੋਂ ਸ਼ੁਰੂ ਕੀਤੇ ਮਿਲਦੇ ਹਨ। ਵਿਸ਼ੇ ਵਾਂਗ ਰੂਪਕ ਪੱਖ ਤੋਂ ਵੀ ਵੱਖ ਵੱਖ ਵੰਨਗੀਆਂ ਬਾਰਹਮਾਹ ਦੀਆਂ ਵੇਖਣ ਵਿਚ ਆਈਆਂ ਹਨ। ਇਸ ਦੇ ਕਾਵਿ-ਰੂਪ ਲਈ ਕੋਈ ਨਿਸਚਿਤ 'ਛੰਦ' ਨਹੀਂ ਹੈ।

## ਪਰੰਪਰਾ ਅਤੇ ਵਿਕਾਸ

ਇਸ ਲੋਕ-ਕਾਵਿ ਦੇ ਜਨਮ ਬਾਰੇ ਨਿਸਚੇ-ਪੂਰਬਕ ਕੁੱਝ ਵੀ ਨਹੀਂ ਕਿਹਾ ਜਾ ਸਕਦਾ। ਕਈ ਵਿੰਦਵਾਨ ਇਸ ਦਾ ਵਿਕਾਸ 'ਖੱਟ ਰਿਤੂ' ਤੋਂ ਹੋਇਆ ਦਸਦੇ ਹਨ ਅਤੇ ਉਨ੍ਹਾਂ ਅਨੁਸਾਰ 'ਖੱਟ ਰਿਤੂ' ਦਾ ਹੀ ਲੌਕਿਕ ਰੂਪ ਬਾਰਹਮਾਹ ਹੈ। ਪ੍ਰਿੰਸੀਪਲ ਪ੍ਰੀਤਮ ਸਿੰਘ ਵੀ ਰੁੱਤ-ਵਰਣਨ ਦਾ ਹੀ ਵਿਗਸਿਆ ਰੂਪ ਬਾਰਹਮਾਹ ਨੂੰ ਮੰਨਦੇ ਹਨ।[੨] ਹੌਲੀ ਹੌਲੀ 'ਖੱਟ ਰਿਤੂ' ਦੀ ਥਾਂ ਬਾਰਹਮਾਹ ਨੇ ਲੈ ਲਈ, ਕਿਉਂਜੁ 'ਬਾਰਹਮਾਹ ਵਿਚ ਮਾਨਸਕ ਤੇ ਪ੍ਰਕ੍ਰਿਤਕ ਵਿਸਥਾਰ ਚਿਤਰਨ ਦੀ ਯੋਗਤਾ ਰੁੱਤ-ਵਰਣਨ ਨਾਲੋਂ ਵੱਧ ਸੀ।[੩] ਖੱਟ ਰਿਤੂ ਵਲੋਂ ਇਸ ਦਾ ਵਖਰਾ-ਪਨ ਛੇ ਰੁਤਾਂ ਦੀ ਥਾਂ ਬਾਰ੍ਹਾਂ ਮਹੀਨਿਆਂ ਦਾ ਹੈ ਅਤੇ ਬਾਕੀ ਗੱਲਾਂ, ਜਿਵੇਂ ਕੁਦਰਤ ਦਾ ਬਿਆਨ ਬਿਹਬਲਤਾ ਅਤੇ ਤੜਪ ਇੱਕੋ ਜਿਹੀਆਂ ਹਨ।

ਸੰਸਕ੍ਰਿਤ-ਸਾਹਿਤ ਵਿਚ 'ਖੱਟ ਰਿਤੂ' ਵਰਣਨ ਸਭ ਤੋਂ ਪਹਿਲਾਂ ਕਵੀ

---

੧. ਡਾ. ਕਰਨੈਲ ਸਿੰਘ ਥਿੰਦ—*ਲੋਕ ਯਾਨ ਦਾ ਪੰਜਾਬੀ ਸਾਹਿੱਤ ਤੇ ਪ੍ਰਭਾਵ* (ਟਾਈਪਡ), ਪੰਨਾ ੨੩੭

੨. *ਆਲੋਚਨਾ*, ਜੂਨ ੧੯੫੫, ਪੰਨਾ ੭੬

੩. ਉਹੀ

ਕਾਲੀ ਦਾਸ ਦਾ ਰਚਿਆ 'ਰਿਤੂ-ਸੰਹਾਰ' ਹੈ। 'ਅਪਭ੍ਰੰਸ਼-ਸਾਹਿੱਤ' ਵਿਚ ਅਬਦੁੱਰ-ਰਹਿਮਾਨ ਮੁਲਤਾਨੀ ਦਾ 'ਸੰਦੇਸ਼ ਰਾਸਕ' ਵੀ 'ਖੱਟ ਰਿਤੂ' ਦਾ ਨਮੂਨਾ ਹੈ। ਸੂਫ਼ੀ ਕਵੀ ਮਲਿਕ ਮੁਹੰਮਦ ਜਾਇਸੀ ਤੇ ਕੇਸ਼ਵ ਨੇ ਵੀ ਇਸ ਪਰੰਪਰਾ ਨੂੰ ਅਪਣਾਇਆ ਹੈ।[1] ਪ੍ਰੋ. ਪਿਆਰਾ ਸਿੰਘ ਪਦਮ ਅਨੁਸਾਰ ਹਿੰਦੀ ਵਿਚ ਸਭ ਤੋਂ ਪੁਰਾਣਾ ਬਾਰਹਮਾਹ ਜਾਇਸੀ ਦੇ ਪਦਮਾਵਤ ਵਿਚ ਹੈ। ਉਸ ਅਨੁਸਾਰ ਸੁਤੰਤਰ ਰੂਪ ਵਿਚ ਸ਼ਾਇਦ ਅਕਬਰ ਦੇ ਦਰਬਾਰੀ ਕਵੀ ਗੰਗ ਭਟ ਨੇ ਸਭ ਤੋਂ ਪਹਿਲਾਂ ਬਾਰਹਮਾਹ ਲਿਖਿਆ ਸੀ।[2] ਸਹਿਜੇ ਸਹਿਜੇ ਇਹ ਲੋਕ-ਕਾਵਿ ਕਾਫ਼ੀ ਪ੍ਰਚਲਤ ਹੋਇਆ ਅਤੇ ਉੱਤਰੀ ਭਾਰਤ ਦੀਆਂ ਲਗ ਭਗ ਸਭ ਬੋਲੀਆਂ ਵਿਚ ਇਸ ਨੂੰ ਅਪਣਾਇਆ ਜਾਣ ਲੱਗਾ। ਪੰਜਾਬੀ, ਹਿੰਦੀ, ਰਾਜਸਥਾਨੀ, ਗੁਜਰਾਤੀ, ਮਰਾਠੀ ਅਤੇ ਬੰਗਾਲੀ ਵਿਚ ਵੀ ਬਾਰਹਮਾਹ ਦੀਆਂ ਸ੍ਰੇਸ਼ਟ ਰਚਨਾਵਾਂ ਹੋਂਦ ਵਿਚ ਆਈਆਂ।

## ਭਗਤੀ-ਸਾਹਿੱਤ ਉੱਤੇ ਪ੍ਰਭਾਵ

ਇਸ ਲੋਕ-ਕਾਵਿ ਦਾ ਪ੍ਰਭਾਵ ਭਗਤੀ-ਸਾਹਿੱਤ ਦੇ ਨਿਰਗੁਣ ਤੇ ਸਰਗੁਣ ਭਗਤਾਂ ਉਪਰ ਵੀ ਪਿਆ। ਉਨ੍ਹਾਂ ਨੇ ਵੀ ਬਾਰਹਮਾਹ ਦੀ ਸ਼ੈਲੀ ਨੂੰ ਅਧਿਆਤਮਕ ਸਾਹਿੱਤ ਵਿਚ ਵਰਤਿਆ। ਬੰਗਾਲ ਦੇ ਵੈਸ਼ਨਵ ਸਰਗੁਣੀ ਭਗਤਾਂ ਨੇ ਵੀ ਇਸ ਵਿਚ ਆਪਣੀ ਰਚਨਾ ਕੀਤੀ। ਚੈਤੰਨ ਮਹਾ-ਪ੍ਰਭੂ, ਕਵੀ ਬਲਰਾਮ ਦਾਸ, ਮਰਾਠੀ ਦੇ ਸੰਤ ਨਾਮ ਦੇਵ, ਏਕ ਨਾਥ, ਤੁਕਾ ਰਾਮ ਆਦਿ ਦੀਆਂ ਰਚਨਾਵਾਂ ਉਪਰ ਵੀ ਇਸ ਦਾ ਪ੍ਰਭਾਵ ਲਭਦਾ ਹੈ। ਕ੍ਰਿਸ਼ਨ ਜੀ ਤੇ ਰਾਧਾ ਦੇ ਸਰਗੁਣ-ਉਪਾਸ਼ਕ ਭਗਤਾਂ ਵਿਚੋਂ ਸੂਰਦਾਸ ਅਤੇ ਮੀਰਾ ਬਾਈ ਦੀਆਂ ਰਚਨਾਵਾਂ ਵਿਚ ਕੁੱਝ ਮਹੀਨਿਆਂ ਦੇ ਟਾਵੇਂ ਟਾਵੇਂ ਪ੍ਰਭਾਵਸ਼ਾਲੀ ਦ੍ਰਿਸ਼ ਮਿਲਦੇ ਹਨ। ਪੰਜਾਬੀ ਸਾਹਿੱਤ ਦੇ ਗੁਰਮਤਿ-ਸਾਹਿੱਤ ਵਿਚ ਰੁੱਤਾਂ ਅਤੇ ਬਾਰਹਮਾਹ ਦਾ ਪ੍ਰਭਾਵ ਨਾਲੋ-ਨਾਲ ਚਲਦਾ ਵਿਖਾਈ ਦੇਂਦਾ ਹੈ। ਗੁਰੂ ਨਾਨਕ ਦੇਵ ਜੀ ਦਾ ਬਾਰਹਮਾਹ ਤੁਖਾਰੀ ਅਤੇ ਗੁਰੂ ਅਰਜਨ ਦੇਵ ਜੀ ਰਚਿਤ ਬਾਰਹਮਾਹ ਮਾਝ ਇਸੇ ਪੱਖ ਤੋਂ ਵਰਣਨ ਯੋਗ ਰਚਨਾਵਾਂ ਹਨ।

---

੧. ਪ੍ਰਿੰ. ਪ੍ਰੀਤਮ ਸਿੰਘ, *ਆਲੋਚਨਾ*, ਜੂਨ ੧੯੫੫, ਪੰਨਾ ੭੬

੨. *ਪੰਜਾਬੀ ਬਾਰਾਂਮਾਹੇ*, ਪੰਨਾ ੩੯

## ਬਾਰਹਮਾਹ ਵਿਚ ਨਾਇਕ ਤੇ ਨਾਇਕਾ ਦਾ ਸੰਕਲਪ

ਸ਼ਾਸਤਰੀ ਆਲੋਚਕਾਂ ਨੇ ਬਾਰਹਮਾਹ ਵਿਚ ਨਾਇਕ ਅਤੇ ਨਾਇਕਾ ਦਾ ਹੋਣਾ ਆਵੱਸ਼ਕ ਮੰਨਿਆ ਹੈ। ਉਨ੍ਹਾਂ ਅਨੁਸਾਰ ਮਨੁੱਖੀ ਮਨ ਦੇ ਸਥਾਈ ਮਨੋ-ਭਾਵਾਂ ਅਤੇ ਮਨੋ-ਬ੍ਰਿਤੀਆਂ ਦਾ ਪ੍ਰਗਟਾਉ ਹੋਣਾ ਵੀ ਜ਼ਰੂਰੀ ਹੈ।[1] ਸ਼ਿੰਗਾਰਕ ਬ੍ਰਿਤੀ ਹੇਠ ਰਚੇ ਬਾਰਹਮਾਹ ਵਿਚ ਨਾਇਕ ਅਤੇ ਨਾਇਕਾ ਦੇ ਵਿਜੋਗ ਅਤੇ ਸੰਜੋਗ ਦੀਆਂ ਸਥਿਤੀਆਂ ਨੂੰ ਉਲੀਕਿਆ ਹੁੰਦਾ ਹੈ। ਭਗਤੀ-ਸਾਹਿੱਤ ਦੇ ਸੰਤਾਂ ਨੇ ਏਥੇ ਪ੍ਰੀਵਰਤਨ ਲਿਆਂਦਾ। ਉਨ੍ਹਾਂ ਨੇ ਜੀਵ-ਆਤਮਾ ਨੂੰ ਨਾਇਕਾ ਦੇ ਰੂਪ ਵਿਚ ਚਿਤਰਿਆ ਅਤੇ ਨਾਇਕ ਦੀ ਥਾਂ ਈਸ਼ਵਰ ਨੂੰ ਸਥਾਪਨ ਕਰ ਕੇ ਮਹਾਂ-ਨਾਇਕ ਵਜੋਂ ਸਿਰਜਿਆ।[2] ਉਨ੍ਹਾਂ ਦੀਆਂ ਰਚਨਾਵਾਂ ਵਿਚ ਪ੍ਰਭੂ ਮਹਾਂ-ਨਾਇਕ ਵਜੋਂ ਹੈ।

## ਬਾਰਹਮਾਹ ਅਤੇ ਕੁਦਰਤ

ਆਦਿ ਕਾਲ ਤੋਂ ਮਨੁੱਖੀ ਮਨ ਦੀ ਕੋਮਲਤਾ ਕੁਦਰਤੀ ਦ੍ਰਿਸ਼ਾਂ ਨਾਲ ਆਪਣੀ ਭਾਵਕ ਸਾਂਝ ਪੈਦਾ ਕਰਦੀ ਰਹੀ ਹੈ। ਕੁਦਰਤ ਦੇ ਸੁਹਾਵਣੇ ਦ੍ਰਿਸ਼ ਤੱਕ ਕੇ ਉਹ ਨਚ ਉਠਦਾ ਹੈ ਅਤੇ ਸੋਗ ਜਾਂ ਉਦਾਸੀ ਸਮੇਂ ਉਸ ਨੂੰ ਕੁਦਰਤ ਦੀ ਹਰ ਸ਼ੈ ਗ਼ਮਗੀਨ ਨਜ਼ਰ ਆਉਂਦੀ ਹੈ। ਬਾਰਹਮਾਹ-ਸਾਹਿੱਤ ਵਿਚ ਕੁਦਰਤ ਦਾ ਬਿਆਨ ਸੰਜੋਗ ਤੇ ਵਿਜੋਗ ਦੀਆਂ ਭਾਵਨਾਂ ਨੂੰ ਉਭਾਰਨ ਲਈ ਆਇਆ ਹੈ। ਇਸ ਲਈ ਇਨ੍ਹਾਂ ਵਿਚ ਕੁਦਰਤ ਉੱਦੀਪਤ ਰੂਪ ਵਿਚ ਹੈ। ਸੰਜੋਗ ਤੇ ਵਿਜੋਗ ਸਥਿਤੀ ਦੇ ਵਰਣਨ ਲਈ ਕੁਦਰਤ ਦਾ ਉੱਦੀਪਤ ਰੂਪ ਸਭ ਤੋਂ ਪ੍ਰਭਾਵਸ਼ਾਲੀ ਹੈ। ਸੂਫ਼ੀਆਂ ਅਤੇ ਸੰਤਾਂ ਨੇ ਆਪਣੇ ਆਪ ਨੂੰ ਹਮੇਸ਼ਾ ਪ੍ਰਭੂ ਤੋਂ ਵਿਛੜੇ ਹੋਏ ਸਮਝਿਆ, ਇਸ ਲਈ ਉਨ੍ਹਾਂ ਦੀ ਤੜਪ ਤੇ ਬਿਹਬਲਤਾ ਨੂੰ ਕੇਵਲ ਬਾਰਹਮਾਹ ਨੇ ਹੀ ਠੀਕ ਢੰਗ ਵਿਚ ਨਿਰੂਪਣ ਕੀਤਾ ਹੈ। ਬਾਰਹਮਾਹ-ਸਾਹਿੱਤ ਵਿਚ ਕੁਦਰਤ ਦੇ ਵਰਤੇ ਸਾਰੇ ਪ੍ਰਤੀਕ ਸਰਬ ਸਾਂਝੇ ਹਨ, ਕੇਵਲ ਬੋਲੀ ਦਾ ਹੀ ਫ਼ਰਕ ਹੈ। ਅਜਿਹਾ ਹੋਣਾ ਕੁਦਰਤੀ ਹੈ, ਕਿਉਂਕਿ ਮਨੁੱਖੀ ਜ਼ਮੀਰ ਜੁ ਸਾਂਝਾ ਹੈ।

---

੧. ਪ੍ਰੇਮ ਪ੍ਰਕਾਸ਼ ਸਿੰਘ, *ਖੋਜ ਪਤ੍ਰਿਕਾ*, ਗੁਰੂ ਨਾਨਕ ਅੰਕ, ਨਵੰਬਰ ੧੯੬੯, ਪੰਨਾ ੨੧੨
੨. ਉਹੀ

## ਪੰਜਾਬੀ-ਸਾਹਿੱਤ ਵਿਚ ਬਾਰਹਮਾਹ-ਪਰੰਪਰਾ

ਪੰਜਾਬੀ-ਸਾਹਿੱਤ ਦਾ ਸਭ ਤੋਂ ਪਹਿਲਾ ਬਾਰਹਮਾਹ ਗੁਰੂ ਨਾਨਕ ਦੇਵ ਜੀ ਦਾ ਹੈ, ਜੋ ਆਦਿ ਗ੍ਰੰਥ ਵਿਖੇ ਤੁਖਾਰੀ ਰਾਗ ਦੇ ਅਰੰਭ ਵਿਚ ਹੈ। ਇਹ ਪਹਿਲਾ ਬਾਰਹਮਾਹ ਅਜ ਤਕ ਆਪਣੀ ਸ੍ਰੇਸ਼ਟਤਾ ਦੀ ਅਨੂਪਮ ਮਿਸਾਲ ਹੈ। ਆਦਿ ਗ੍ਰੰਥ ਵਿਚ ਅਜਿਹਾ ਇਕ ਹੋਰ ਬਾਰਹਮਾਹ ਗੁਰੂ ਅਰਜਨ ਦੇਵ ਜੀ ਦਾ ਮਾਝ ਰਾਗ ਵਿਚ ਮਿਲਦਾ ਹੈ।

ਆਦਿ ਗ੍ਰੰਥ ਪਿਛੋਂ ਇਸ ਲੋਕ-ਕਾਵਿ ਰੂਪ ਨੇ ਪੰਜਾਬੀ ਸਾਹਿੱਤ ਵਿਚ ਆਪਣਾ ਚੰਗਾ ਰੰਗ ਜਮਾਇਆ। ਬਾਰੰਹਮਾਹ ਲਿਖਣ ਦੀ ਇਕ ਲੰਮੀ ਪਰੰਪਰਾ ਚੱਲ ਪਈ। ਵੱਖ ਵੱਖ ਰੂਪਾਂ ਵਿਚ, ਵੱਖ ਵੱਖ ਵਿਸ਼ਿਆਂ ਉੱਪਰ ਬਾਰਹਮਾਹ ਰਚੇ ਜਾਣ ਲੱਗੇ। ਪ੍ਰਿੰ. ਪ੍ਰੀਤਮ ਸਿੰਘ ਦੇ ਸ਼ਬਦਾਂ ਅਨੁਸਾਰ:

> ਬਿਰਹੋਂ ਤਾਂ ਭਲਾ ਹੋਣਾ ਹੀ ਸੀ—ਪਤਨੀ ਦਾ ਪਤੀ ਲਈ, ਪਰ ਸਾਡੇ ਕਵੀਆਂ ਨੇ ਤਾਂ ਭਗਤੀ, ਯੋਗ, ਵੇਦਾਂਤ, ਰਹੱਸਵਾਦ, ਅਧਿਆਤਮਵਾਦ ਤੇ ਸੂਰਬੀਰਤਾ ਆਦਿ ਨੂੰ ਵੀ ਬਾਰਾਮਾਹਿਆਂ ਵਿਚ ਨਿਭਾ ਮਾਰਿਆ ਹੈ। ਬਲਕਿ ਭਗਤਾਂ ਤੇ ਪ੍ਰੇਮੀਆਂ ਦੇ ਸੰਪੂਰਨ ਕਿੱਸੇ ਇਸੇ ਰੂਪ ਵਿਚ ਮਿਲਦੇ ਹਨ।[੧]

ਬਾਰਹਮਾਹ ਵਿਚ ਉਥੇ ਹੀ ਕੇਵਲ ਵਧੇਰੇ ਰਸ ਪੈਦਾ ਹੋ ਸਕਿਆ ਹੈ, ਜਿਥੇ ਕੁਦਰਤ ਦੀ ਰੰਗੀਨਤਾ ਅਤੇ ਬਿਰਹੁੰ-ਵਿਰਲਾਪ ਦਾ ਵਰਣਨ ਆਇਆ ਹੈ। ਮਧ ਕਾਲ ਵਿਚ ਪਿਛੋਂ ਜਾ ਕੇ ਇਹ ਪਰੰਪਰਾ ਰਵਾਇਤ ਹੀ ਬਣ ਗਈ; ਨਾ ਹੀ ਕੋਈ ਨਵੀਂ ਸ਼ੈਲੀ ਅਤੇ ਨਾ ਹੀ ਕੋਈ ਮੌਲਿਕ ਕ੍ਰਿਤ ਉਪਜ ਸਕੀ। ਢੇਰ ਚਿਰ ਮਗਰੋਂ ਆਧੁਨਿਕ ਪੰਜਾਬੀ ਸਾਹਿੱਤਕਾਰਾਂ ਨੇ ਫਿਰ ਇਸ ਕਾਵਿ ਰੂਪ ਦੀ ਸ਼ੈਲੀ ਨੂੰ ਅਪਣਾਇਆ। ਉਨ੍ਹਾਂ ਨੇ ਕੁਝ ਨਵੇਂ ਪ੍ਰਯੋਗਾਂ ਹੇਠ ਬਾਰਹਮਾਹ ਦੀ ਸਿਰਜਣਾ ਕੀਤੀ। ਇਨ੍ਹਾਂ ਨਵੀਨ ਸਾਹਿੱਤਕਾਰਾਂ ਵਿਚੋਂ ਭਾ. ਵੀਰ ਸਿੰਘ, ਪ੍ਰੋ. ਮੋਹਨ ਸਿੰਘ ਅਤੇ ਅਮ੍ਰਿਤਾ ਪ੍ਰੀਤਮ ਦੇ ਰਚੇ ਬਾਰਹਮਾਹ ਵਿਸ਼ੇਸ਼ ਪ੍ਰਸਿੱਧੀ ਦੇ ਹੱਕਦਾਰ ਹਨ।

---

੧. *ਆਲੋਚਨਾ*, ਜੂਨ ੧੯੫੫, ਪੰਨਾ ੭੭

# ਆਦਿ ਗ੍ਰੰਥ ਵਿਚ ਦਰਜ ਬਾਰਹਮਾਹੇ

## ਇਕ ਪਰਿਚਯ

ਡਾ. ਤਾਰਨ ਸਿੰਘ ਅੰਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲੋਕ-ਕਾਵਿ ਦੇ ਵਾਰ ਰੂਪ ਨੂੰ ਛੱਡ ਕੇ ਹੋਰ ਕਿਸੇ ਕਾਵਿ-ਰੂਪ ਵਿਚ ਗੁਰੂ ਸਾਹਿਬ ਦੀ ਇੰਨੀ ਬਹੁਤੀ ਰਚਨਾ ਨਹੀਂ, ਜਿੰਨੀ 'ਸਮੇਂ ਦੀਆਂ ਵੰਡਾਂ' 'ਤੇ ਆਧਾਰਤ ਕਾਵਿ-ਰੂਪਾਂ ਵਿਚ ਹੈ।[1] ਪਹਰੇ, ਦਿਨ ਰੈਣਿ, ਥਿੱਤੀ, ਸਤਵਾਰੇ, ਰੁੱਤਾਂ ਅਤੇ ਬਾਰਹਮਾਹ ਆਦਿ ਕੁੱਝ ਸੁਪ੍ਰਸਿੱਧ ਵੰਨਗੀਆਂ, ਸਮੇਂ ਨਾਲ ਸੰਬੰਧਤ ਕਾਵਿ-ਰੂਪਾਂ ਵਿਚੋਂ ਹਨ। ਗੁਰਮਤਿ ਅਨੁਸਾਰ ਜੀਵਨ ਦੇ ਸਵਾਸ ਸਵ੍ਹਾਸ ਨੂੰ ਕਿਸੇ ਆਦਰਸ਼ ਦੇ ਲੇਖੇ ਲਾਉਣ ਦਾ ਉਪਦੇਸ਼ ਹੈ। ਇਸ ਦੁਰਲੱਭ ਮਾਨਸ ਜਨਮ ਦਾ ਲਾਹਾ ਤਾਂ ਹੀ ਲਿਆ ਜਾ ਸਕਦਾ ਹੈ, ਜੇਕਰ ਜੀਵ ਇਕ ਪਲ ਵੀ ਵਿਅਰਥ ਨਾ ਗਵਾਵੇ। ਜੀਵ ਨੂੰ ਇਹ ਉਪਦੇਸ਼ ਦ੍ਰਿੜ੍ਹ ਕਰਾਉਣ ਲਈ ਗੁਰੂ ਸਾਹਿਬ ਨੇ ਬਾਣੀ ਰਚੀ।

ਆਦਿ ਗ੍ਰੰਥ ਵਿਚ ਦੋ ਬਾਰਹਮਾਹੇ ਸ਼ਾਮਲ ਹਨ। ਗੁਰੂ ਨਾਨਕ ਦੇਵ ਜੀ ਦਾ ਰਚਿਆ ਤੁਖਾਰੀ ਰਾਗ ਵਿਚ ਬਾਰਹਮਾਹ ਕੁਦਰਤ ਦੇ ਬਿਆਨ ਦਾ ਸਭ ਤੋਂ ਉੱਤਮ ਨਮੂਨਾ ਹੈ। ਗੁਰੂ ਅਰਜਨ ਦੇਵ ਜੀ ਰਚਿਤ ਬਾਰਹਮਾਹ ਮਾਝ, ਜੀਵ ਨੂੰ ਉਪਦੇਸ਼ਾਤਮਕ ਢੰਗ ਨਾਲ ਮਨੁੱਖੀ ਜਨਮ ਨੂੰ ਸਫਲਾ ਕਰਨ ਦੀ ਪ੍ਰੇਰਨਾ ਦੇਂਦਾ ਹੈ। ਦੋਹਾਂ ਹੀ ਬਾਰਹਮਾਹਾਂ ਵਿਚ ਜੀਵ-ਆਤਮਾ ਆਪਣੇ ਅਸਲੇ ਨੂੰ ਮਿਲਣ ਲਈ ਵਿਲਕਦੀ ਅਤੇ ਲਿਲੜੀਆਂ ਭਰਦੀ ਨਜ਼ਰ ਆਉਂਦੀ ਹੈ। ਅੰਤਮ-ਸ਼ਾਂਤੀ ਪ੍ਰਭੂ-ਮਿਲਾਪ ਵਿਚੋਂ ਦੱਸੀ ਹੈ। ਪ੍ਰੇਮਾ-ਭਗਤੀ ਦਾ ਉੱਚਤਮ ਸਰੂਪ ਇਨ੍ਹਾਂ ਬਾਰਹਮਾਹਾਂ ਦੀ ਧਾਰਨਾ ਹੈ।

---

੧. *ਬਾਰਹਮਾਹ ਦਰਪਣ*, ਪੰਨਾ ੪

# ਬਾਰਹਮਾਹ ਤੁਖਾਰੀ

## ਸਾਹਿੱਤਕ ਮੁਲਾਂਕਣ

### ਉਥਾਨਕਾ

*ਪੁਰਾਤਨ ਜਨਮਸਾਖੀ* ਅਨੁਸਾਰ ਬਾਰਹਮਾਹ ਤੁਖਾਰੀ, ਗੁਰੂ ਨਾਨਕ ਦੇਵ ਜੀ ਦੇ ਅੰਤਮ ਸਮੇਂ ਦੀ ਰਚਨਾ ਹੈ। ਕਰਤਾਰਪੁਰ ਵਿਖੇ ਗੁਰੂ ਸਾਹਿਬ ਦੇ ਜੋਤੀ ਜੋਤਿ ਸਮਾਉਣ ਸਮੇਂ ਇਸ ਰਚਨਾ ਦਾ ਉਚਾਰਨ ਹੋਇਆ ਦਸਿਆ ਹੈ:

> ਤਬ ਸੰਗਤਿ ਲਗੀ ਸਬਦੁ ਗਾਵਣਿ ਅਲਾਹੁਣੀਆ। ਤਬ ਬਾਬਾ ਬਿਸਮਾਦ ਦੇ ਘਰ ਆਇਆ। ਤਿਤੁ ਮਹਲਿ ਹੁਕਮੁ ਹੋਇਆ, ਰਾਗੁ ਤੁਖਾਰੀ ਕੀਤਾ, ਬਾਬਾ ਬੋਲਿਆ ਬਾਰਹ ਮਾਹ, ਰਾਤਿ, ਅੰਮ੍ਰਿਤ ਵੇਲਾ ਹੋਆ, ਚਲਾਣੈ ਕੇ ਵਖਤਿ।[1]

ਇਸ ਬਾਰਹਮਾਹ ਵਿਚ ਬਾਰ ਦੇ ਇਲਾਕੇ ਦੀ ਸਥਾਨਕ ਰੰਗਣ ਵੀ ਪਰਤੱਖ ਹੈ ਅਤੇ ਗੁਰੂ ਨਾਨਕ ਦੇਵ ਜੀ ਦੇ ਨਿੱਜਤਵ ਦੀ ਪੀੜਾ ਵੀ ਉਜਾਗਰ ਹੁੰਦੀ ਹੈ। ਪ੍ਰਭੂ-ਮਿਲਾਪ ਦਾ ਉਮਾਹ ਅਤੇ ਚਾਅ ਵੀ ਉਮ੍ਹਲ-ਉਮ੍ਹਲ ਪੈਂਦਾ ਹੈ। ਪ੍ਰਭੂ-ਪਤੀ ਨੂੰ ਮਿਲਣ ਜਾਣ ਸਮੇਂ ਪੇਕੇ ਘਰ ਦੀ ਹਰ ਵਸਤੂ ਯਾਦ ਆਉਂਦੀ ਲਗਦੀ ਹੈ ਅਤੇ ਮਨ ਵਿਚ ਮਿਲਾਪ ਦੀ ਸੰਭਾਵਨਾ ਦਾ ਅਨੰਦ ਵੀ ਉਪਜਦਾ ਪਰਗਟ ਹੁੰਦਾ ਹੈ।[2]

### ਵਿਸ਼ਾ-ਵਸਤੂ

ਬਾਰਹਮਾਹ ਤੁਖਾਰੀ ਵਿਚ ਬਾਰ੍ਹਾਂ ਮਹੀਨਿਆਂ ਰਾਹੀਂ ਜੀਵ-ਇਸਤ੍ਰੀ ਦੇ ਮਨ ਦੀ ਵਿਆਕੁਲਤਾ ਨੂੰ ਬਿਆਨਿਆ ਹੋਇਆ ਹੈ। ਜ਼ੀਵ-ਆਤਮਾ ਆਪਣੇ

---

੧. *ਪੁਰਾਤਨ ਜਨਮਸਾਖੀ*, ਪੰਨਾ ੨੦੩, ਦਸੰਬਰ ੧੯੬੭ (ਛੇਵੀਂ ਛਾਪ)।

੨. *ਸ਼ਬਦਾਰਥ*, ਪੰਨਾ ੧੧੦੭

ਅਸਲੇ ਤੋਂ ਵਿਛੜ ਕੇ ਆਪਣੀ ਤੁਛਤਾ ਨੂੰ ਮਹਿਸੂਸ ਕਰਦੀ ਹੈ।[੧] ਉਹ ਸਾਧਨਾ ਰਾਹੀਂ ਆਤਮ-ਸ਼ੁਧੀ ਦੇ ਯਤਨਾਂ ਵਿਚ ਲਗੀ ਹੋਈ ਹੈ। ਉਸ ਨੂੰ ਪਤਾ ਚਲਦਾ ਹੈ ਕਿ ਪਰਮਾਤਮਾ ਸਰਬ-ਸ਼ਕਤੀਮਾਨ ਹੈ, ਉਸ ਦੀ ਪ੍ਰਾਪਤੀ ਕੇਵਲ ਮਿਹਰ ਰਾਹੀਂ ਹੀ ਹੋ ਸਕਦੀ ਹੈ, ਕੇਵਲ ਸਾਧਨਾ ਅਤੇ ਭਗਤੀ ਰਾਹੀਂ ਉਸ ਨੂੰ ਵਰਿਆ ਜਾ ਸਕਦਾ ਹੈ। ਪ੍ਰਭੂ-ਵਿਛੋੜੇ ਵਿਚ ਜੀਵ-ਆਤਮਾ ਬਿਹਬਲ ਹੁੰਦੀ ਹੈ, ਸੁਹਾਵਣਾ ਮੌਸਮ ਉਸ ਨੂੰ ਦੁਖਦਾਈ ਮਹਿਸੂਸ ਹੋਣ ਲਗਦਾ ਹੈ; ਚਮਕਦੀਆਂ ਬਿਜਲੀਆਂ ਤੇ ਵਰ੍ਹਦੇ ਬੱਦਲ ਡਰਾਉਣੇ ਲਗਦੇ ਹਨ, ਅਤੇ ਉਡਦੇ ਭੌਰੇ ਉਸ ਦੀ ਬਿਰਹੁੰ-ਪੀੜਾ ਨੂੰ ਹੋਰ ਉਤੇਜਿਤ ਕਰਦੇ ਹਨ। ਇਕੱਲ੍ਹਾਪਨ ਖਾਣ ਨੂੰ ਆਉਂਦਾ ਹੈ, ਸੁੰਨੀ ਸੇਜਾ ਸੂਲੀ ਵਾਂਗ ਲਗਦੀ ਹੈ। ਇਸਤ੍ਰੀ ਇਕੱਲੀ ਹੈ, ਉਸ ਨੂੰ ਦਿਲਾਸਾ ਦੇਣ ਵਾਲਾ ਕੋਈ ਨਹੀਂ। ਉਹ ਲੱਖਾਂ ਸ਼ਿੰਗਾਰ ਵੀ ਕਿਸੇ ਕੰਮ ਨਹੀਂ ਸਮਝਦੀ, ਕਿਉਂਜੁ ਇਹ ਪ੍ਰੀਤਮ ਦੇ ਦਿਲ ਉੱਪਰ ਕੋਈ ਅਸਰ ਨਹੀਂ ਪਾ ਸਕਦੇ। ਮੌਸਮਾਂ ਦੀ ਤਬਦੀਲੀ ਹੋ ਰਹੀ ਹੈ, ਗਰਮੀ ਬਾਅਦ ਸਰਦੀ ਅਤੇ ਫਿਰ ਠੰਢੀ ਬਰਫ਼ ਪੈਣੀ ਸ਼ੁਰੂ ਹੋ ਜਾਂਦੀ ਹੈ। ਬਨਸਪਤੀ ਕੁਮਲਾਂਦੀ ਜਾਂਦੀ ਹੈ, ਇਸਤ੍ਰੀ-ਮਨ ਵਿਚ ਬਿਰਹੁੰ ਦੀ ਅਗਨੀ ਹੋਰ ਭੜਕ ਉਠਦੀ ਹੈ। ਉਹ ਸਮਝਦੀ ਹੈ ਕਿ ਉਸ ਨੂੰ ਸਭੇ ਸ਼ਿੰਗਾਰ ਪ੍ਰਾਪਤ ਹੋ ਜਾਣ ਜੇਕਰ ਪ੍ਰਭੂ-ਪ੍ਰੀਤਮ ਦਇਆ ਕਰ ਕੇ ਉਸ ਨੂੰ ਆਪਣੀ ਹਿਕ ਨਾਲ ਲਾ ਲਵੇ। ਉਹ ਇਨ੍ਹਾਂ ਸਾਰੇ ਦੁਖਾਂ ਦੀ ਨਵਿਰਤੀ ਵਾਸਤੇ ਪ੍ਰਭੂ-ਸ਼ਰਨ ਦਾ ਆਸਰਾ ਲੈਂਦੀ ਹੈ। ਸਦਗੁਣਾਂ ਦੀ ਧਾਰਨੀ ਹੋ ਕੇ ਪ੍ਰਭੂ-ਪ੍ਰੀਤਮ ਨੂੰ ਵਰ ਲੈਂਦੀ ਹੈ ਅਤੇ ਉਸ ਦੇ ਸਾਰੇ ਦੁਖ ਦੂਰ ਹੋ ਜਾਂਦੇ ਹਨ; ਮਹੀਨੇ, ਰੁੱਤਾਂ, ਥਿੱਤਾਂ, ਘੜੀਆਂ, ਪਹਿਰ ਚੰਗੇ ਲਗਣ ਲੱਗ ਪੈਂਦੇ ਹਨ, ਸਾਰਾ ਵਾਤਾਵਰਨ ਅਨੰਦ-ਦਾਇਕ ਹੋ ਜਾਂਦਾ ਹੈ ਅਤੇ ਉਸ ਨੂੰ 'ਥਿਰ-ਸੋਹਾਗ' ਦੀ ਪ੍ਰਾਪਤੀ ਹੋ ਜਾਂਦੀ ਹੈ।[੨]

## ਅਧਿਆਤਮਕ ਵਿਚਾਰਧਾਰਾ

ਇਸ ਬਾਰਹਮਾਹ ਵਿਚੋਂ ਗੁਰਮਤਿ ਦੇ ਸਿਧਾਂਤ ਦਾ ਇਹ ਤੱਤ ਸਪੱਸ਼ਟ ਹੁੰਦਾ ਹੈ ਕਿ ਜੀਵ ਰਾਮ ਦੀ ਅੰਸ਼ ਹੈ, ਪਰੰਤੂ ਕੁਝ ਕਾਰਨਾਂ ਕਰਕੇ ਉਹ ਆਪਣੇ ਮੂਲ ਤੋਂ ਵੱਖ ਹੋ ਚੁੱਕਾ ਹੈ। ਉਸ਼ ਦੇ ਇਸ ਵਿਛੋੜੇ ਦਾ ਵੱਡਾ ਕਾਰਨ ਹਉਮੈ

---

੧. ਘਰਿ ਆਉ ਪਿਆਰੇ, ਦੁਤਰ ਤਾਰੇ,
ਤੁਧੁ ਬਿਨੁ ਅਢੁ ਨ ਮੋਲੋ॥ —ਪੰਨਾ ੧੧੦੮

੨. ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ, ਗੁਰਮੁਖਿ ਮਸਤਕਿ ਭਾਗੋ॥
ਨਾਨਕ ਅਹਿਨਿਸਿ ਰਾਵੈ ਪ੍ਰੀਤਮੁ, ਹਰਿ ਵਰੁ ਥਿਰੁ ਸੋਹਾਗੋ॥ —ਪੰਨਾ ੧੧੦੯

ਹੈ।[1] ਹਉਮੈ ਅਤੇ ਦ੍ਵੈਤ-ਭਾਵ ਕਾਰਨ ਹੀ ਜੀਵ ਭਟਕ ਰਿਹਾ ਹੈ। ਉਹ ਦੁਖੀ ਹੋ ਰਿਹਾ ਹੈ।[2] ਮਿਲਾਪ ਦੀ ਪ੍ਰਾਪਤੀ ਤਾਂ ਹੀ ਹੈ ਜੇਕਰ ਜੀਵ ਸਦਗੁਣਾਂ ਦਾ ਧਾਰਨੀ ਹੋਵੇ ਅਤੇ ਪ੍ਰਭੂ ਨੂੰ ਅੰਦਰ, ਬਾਹਰ, ਸਾਰੀ ਕੁਦਰਤ ਵਿਚ ਰਮਿਆ ਹੋਇਆ ਵੇਖੇ।[3] ਇਸ ਮਿਲਾਪ ਦੇ ਸੁਖ ਦੀ ਪ੍ਰਾਪਤੀ ਵਿਚ ਪ੍ਰਭੂ-ਕਿਰਪਾ ਦੀ ਅਤਿਅੰਤ ਲੋੜ ਹੈ।

### ਭਗਤੀ ਭਾਵਨਾ

ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਭਗਤੀ, ਗਿਆਨ ਅਤੇ ਯੋਗ ਤਿੰਨੇ ਹੀ ਤ੍ਰਿਬੇਣੀ ਵਾਂਗ ਇਕੋ ਸੰਗਮ 'ਤੇ ਵੇਖੇ ਜਾ ਸਕਦੇ ਹਨ, ਪਰ ਇਸ ਬਾਰਹਮਾਹ ਵਿਚ ਪ੍ਰੇਮਾ-ਭਗਤੀ ਦਾ ਰੰਗ ਵਧੇਰੇ ਉਘੜਦਾ ਹੈ। ਜਗਿਆਸੂ ਪ੍ਰਭੂ ਦੇ ਸਰੂਪ ਵਿਚ ਲੀਨ ਹੋਣਾ ਚਾਹੁੰਦਾ ਹੈ, ਬਿਰਹੁੰ ਨੂੰ ਮਿਟਾ ਕੇ ਇਕ-ਮਿਕਤਾ ਹਾਸਲ ਕਰਨੀ ਲੋੜਦਾ ਹੈ ਅਤੇ ਉਹ ਪ੍ਰੇਮ-ਭਾਵਨਾਵਾਂ ਪਰਗਟ ਕਰ ਕੇ ਭਗਤੀ-ਰਸ ਵਾਲੀ ਉੱਚਤਾ ਸਿਰਜ ਲੈਂਦਾ ਹੈ। ਪ੍ਰੇਮ-ਭਾਵਨਾ ਅਧੀਨ ਪ੍ਰਭੂ ਨੂੰ ਪਿਰ, ਪਿਆਰਾ, ਸਾਜਨ, ਢੋਲਾ, ਪ੍ਰੀਤਮ, ਵਰ, ਸਹੁ ਅਤੇ ਰਸੀਆ ਕਹਿ ਕੇ ਬੁਲਾਉਂਦਾ ਹੈ। ਜਗਿਆਸੂ ਜੀਵ-ਇਸਤ੍ਰੀ ਆਪਣੇ ਆਪ ਨੂੰ ਪਿਆਰ-ਕੁਠੀ ਬਿਰਹਨ, ਸਾਧਨ, ਦੋਹਾਗਣ, ਤ੍ਰਿਖਾਵੰਤ, ਦੁਹੇਲੀ ਆਦਿ ਦੇ ਰੂਪ ਵਿਚ ਪੇਸ਼ ਕਰਦੀ ਹੈ। ਇਸ ਬਾਰਹਮਾਹ ਵਿਚ ਪ੍ਰੇਮਾ-ਭਗਤੀ ਵਾਲੀ ਜਜ਼ਬਾਤੀ ਉਪਾਸ਼ਨਾ ਅਤੇ ਸ਼ਰਧਾ ਪੇਸ਼ ਕੀਤੀ ਗਈ ਹੈ।

### ਬ੍ਰਹਮ ਦਾ ਸਰੂਪ

ਗੁਰਮਤਿ ਕਾਵਿ ਵਿਚ ਨਿਰਗੁਣ ਬ੍ਰਹਮ ਦਾ ਜਸ ਵਧੇਰੇ ਗਾਇਆ ਹੈ। ਜਪੁ ਜੀ ਸਾਹਿਬ ਵਿਚ ਪ੍ਰਭੂ ਦੇਵ ਦੇ ਨਿਰਗੁਣ ਸਰੂਪ ਦਾ ਬਿਆਨ ਹੈ। ਇਸ ਬਾਰਹਮਾਹ ਵਿਚ ਜਪੁ ਜੀ ਵਾਂਗ ਬੌਧਿਕ ਮੰਡਲਾਂ ਦੀ ਉਸਾਰੀ ਨਹੀਂ, ਭਾਵਨਾਵਾਂ ਅਤੇ ਜਜ਼ਬੇ ਦੀ ਤੀਬਰਤਾ ਹੈ। ਸਰਗੁਣ ਕਵੀਆਂ ਵਾਂਗ ਬ੍ਰਹਮ ਨੂੰ ਜੀਵ ਸਮਝ ਕੇ ਪਿਆਰ ਕੀਤਾ ਹੈ, ਸੂਫ਼ੀਆਂ ਵਾਂਗ ਪਤੀ ਰੂਪ ਵਿਚ ਸਤਿਕਾਰਿਆ ਹੈ। ਪਰਮਾਤਮਾ ਦੇ, ਮਾਲਕ, ਦਾਤਾ ਅਤੇ ਸੁਆਮੀ ਦੇ ਸਰੂਪ ਨਾਲੋਂ ਕੰਤ ਵਾਲਾ ਸਰੂਪ ਵਧੇਰੇ ਉਘੜਿਆ ਹੈ।

---

੧. ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ॥ —ਪੰਨਾ ੧੧੦੮

੨. ਪਿਰੁ ਘਰਿ ਨਹੀ ਆਵੈ, ਧਨ ਕਿਉ ਸੁਖੁ ਪਾਵੈ, ਬਿਰਹਿ ਬਿਰੋਧ ਤਨੁ ਛੀਜੈ॥ —ਪੰਨਾ ੧੧੦੮

੩. ਦੂਰਿ ਨ ਜਾਨਾ, ਅੰਤਰਿ ਮਾਨਾ, ਹਰਿ ਕਾ ਮਹਲੁ ਪਛਾਨਾ॥ —ਪੰਨਾ ੧੧੦੮

## ਕਲਾ ਪੱਖ

ਗੁਰੂ ਨਾਨਕ ਇਕ ਮਹਾਨ ਵਿਅੱਕਤੀ ਸਨ। ਜਿਥੇ ਉਨ੍ਹਾਂ ਵਿਚ ਅਧਿਆਤਮ ਪੁਰਸ਼ ਅਤੇ ਸੁਧਾਰਕ ਹੋਣ ਦਾ ਅਨੁਭਵ ਮਿਲ਼ਦਾ ਹੈ, ਉਥੇ ਇਕ ਮਹਾਨ ਸਾਹਿੱਤਕਾਰ ਅਤੇ ਕਲਾਕਾਰ ਦੇ ਦਰਸ਼ਨ ਵੀ ਹੁੰਦੇ ਹਨ। ਬਾਰਹਮਾਹ ਤੁਖਾਰੀ ਵਿਚ ਅਸੀਂ ਕਲਾ-ਪੱਖ ਦਾ ਕਮਾਲ ਵੇਖ ਸਕਦੇ ਹਾਂ, ਏਥੇ ਵਿਸ਼ੇ ਅਤੇ ਕਲਾ ਦਾ ਪੂਰਨ ਸੁਮੇਲ ਹੈ।

## ਗੁਰੂ ਨਾਨਕ ਦੇਵ ਜੀ ਦੀ ਸ਼ੈਲੀ

ਕਿਸੇ ਉਚੇਚੇ ਵਿਚਾਰ ਨੂੰ ਰੂਪਮਾਨ ਕਰਨ ਸਮੇਂ ਜੇ ਢੁਕਵੀਂ ਅਤੇ ਯੋਗ ਸ਼ੈਲੀ ਨਾ ਵਰਤੀ ਜਾਵੇ ਤਾਂ ਉਸ ਦਾ ਪ੍ਰਭਾਵ ਘਟ ਜਾਂਦਾ ਹੈ। ਕੇਵਲ ਸੁੰਦਰ ਅਤੇ ਢੁਕਵੀਂ ਸ਼ੈਲੀ ਹੀ ਸੁਹਜ ਪੈਦਾ ਕਰ ਸਕਦੀ ਹੈ।

ਵਿਦਵਾਨਾਂ ਨੇ ਸ਼ੈਲੀ ਦੇ ਤਿੰਨ ਤੱਤ ਮੰਨੇ ਹਨ : ਬੁੱਧੀ, ਭਾਵ ਅਤੇ ਸੁਹਜ। ਇਨ੍ਹਾਂ ਤੱਤਾਂ ਦਾ ਸੁਮੇਲ ਅਤੇ ਸੰਤੁਲਨ ਸ੍ਰੇਸ਼ਟ ਸ਼ੈਲੀ ਪੈਦਾ ਕਰਦਾ ਹੈ, ਪਰੰਤੂ ਕਿਸੇ ਇਕ ਤੱਤ ਦੀ ਪ੍ਰਬਲਤਾ ਸ਼ੈਲੀ ਨੂੰ ਇਕ-ਪਾਸੜ ਬਣਾ ਦੇਂਦੀ ਹੈ। ਜੇਕਰ ਬੁਧੀ ਦਾ ਪ੍ਰਭਾਵ ਵਧ ਜਾਵੇ ਤਾਂ ਬੌਧਿਕ ਸ਼ੈਲੀ, ਭਾਵਾਂ ਦੀ ਬਹੁਲਤਾ ਕਾਰਨ ਭਾਵਾਤਮਕ ਸ਼ੈਲੀ ਅਤੇ ਸੁਹਜ ਦੀ ਵਧੇਰੇ ਵਰਤੋਂ ਕਾਰਨ ਸੁਹਜਾਤਮਕ ਸ਼ੈਲੀ ਅਖਵਾਂਦੀ ਹੈ। ਬਾਰਹਮਾਹ ਤੁਖਾਰੀ ਵਿਚ ਬੁਧੀ-ਤਤ ਨਾਲੋਂ ਭਾਵਾਂ ਦੀ ਬਹੁਤਾਤ ਹੈ ਅਤੇ ਸੁਹਜ-ਸ਼ਿੰਗਾਰ ਦਾ ਭੀ ਕੋਈ ਅੰਤ ਨਹੀਂ। ਸੋ ਅਸੀਂ ਇਸ ਬਾਰਹਮਾਹ ਦੀ ਸ਼ੈਲੀ ਨੂੰ ਭਾਵਾਤਮਕ ਅਤੇ ਸੁਹਜਾਤਮਕ ਸ਼ੈਲੀ ਦਾ ਸੁਮੇਲ ਕਹਿ ਸਕਦੇ ਹਾਂ। ਇਸ ਰਚਨਾ ਵਿਚ ਗੁਰੂ ਨਾਨਕ ਦੇਵ ਜੀ ਦਾ ਆਪਣਾ-ਆਪ ਹੈ। ਅਖ਼ੀਰਲੇ ਸਮੇਂ ਦੀ ਰਚਨਾ ਹੋਣ ਕਾਰਨ ਸਰੋਦੀ ਅੰਸ਼ ਹੈ, ਦਰਸ਼ਨ ਨਾਲੋਂ ਭਾਵਕਤਾ ਅਤੇ ਜਜ਼ਬੇ ਦੀ ਪ੍ਰਬਲਤਾ ਹੈ।

ਗੁਰੂ ਨਾਨਕ ਦੇਵ ਜੀ ਨੇ ਮਨੁੱਖੀ ਹਿਰਦੇ ਦੀ ਕੋਮਲਤਾ ਅਤੇ ਇਸਤ੍ਰੀ-ਮਨ ਦੇ ਭਾਵਾਂ ਦੀ ਬੜੇ ਸੁਹਜਮਈ ਢੰਗ ਨਾਲ ਤਰਜਮਾਨੀ ਕੀਤੀ ਹੈ। ਆਪ ਨੇ ਅਧਿਆਤਮਕ ਵਿਚਾਰ ਦੇ ਪ੍ਰਗਟਾਵੇ ਲਈ ਸੁੰਦਰ ਢੰਗ ਅਪਣਾਇਆ ਹੈ। ਹਰ ਮਹੀਨੇ ਦੀ ਵੱਖ ਵੱਖ ਦਸ਼ਾ ਦਾ ਬਿਆਨ, ਮਨੁੱਖੀ ਮਨ ਦੀ ਅੰਤਰੀਵ ਭਾਵਾਤਮਕ ਸਥਿਤੀ ਦਾ ਬੋਧ ਕਰਵਾਉਂਦਾ ਹੈ। ਮਹੀਨੇ ਦਾ ਵਾਤਾਵਰਨ ਬਦਲਣ ਨਾਲ ਅੰਤਰੀਵ ਹਿਰਦੇ ਦਾ ਭਾਵਕ ਚਿੱਤਰ ਵੀ ਬਦਲ ਜਾਂਦਾ ਹੈ।

**ਰਸ**

ਸਾਹਿੱਤਕਾਰਾਂ ਨੇ ਸ਼ਿੰਗਾਰ ਰਸ ਨੂੰ ਪਹਿਲ ਦਿੱਤੀ ਹੈ ਅਤੇ ਇਸ ਨੂੰ 'ਰਸ-ਰਾਜ' ਵੀ ਕਿਹਾ ਹੈ। ਬਾਰਹਮਾਹ ਤੁਖਾਰੀ ਵਿਚ ਸ਼ਿੰਗਾਰ ਰਸ ਪ੍ਰਮੁੱਖ ਹੈ। ਸ਼ਿੰਗਾਰ ਰਸ ਦਾ ਵੀ ਅਗੋਂ ਵਿਜੋਗ-ਪੱਖ ਵਧੇਰੇ ਹੈ। ਅਧਿਆਤਮਕ ਰੰਗਣ ਹੇਠ ਵਿਜੋਗ-ਸ਼ਿੰਗਾਰ ਜਗਿਆਸੂ ਲਈ ਕਰੁਣਾ ਪੈਦਾ ਕਰਦਾ ਹੈ। ਸ਼ਿੰਗਾਰ-ਰਸ ਦੇ ਨਿਯਮਾਂ ਦੇ ਪੱਖ ਤੋਂ ਬਾਰਹਮਾਹ ਤੁਖਾਰੀ ਵਿਚ ਸਾਰੇ ਅੰਗ ਮਿਲਦੇ ਹਨ, ਉਦਾਹਰਣ ਲਈ ਵੇਖੋ:

**ਸਾਵਣਿ ਸਰਸ ਮਨਾ, ਘਣ ਵਰਸਹਿ, ਰੁਤਿ ਆਏ॥**
**ਮੈ ਮਨਿ ਤਨਿ ਸਹੁ ਭਾਵੈ, ਪਿਰ ਪਰਦੇਸਿ ਸਿਧਾਏ॥**
**ਪਿਰੁ ਘਰਿ ਨਹੀ ਆਵੈ, ਮਰੀਐ ਹਾਵੈ, ਦਾਮਨਿ ਚਮਕਿ ਡਰਾਏ॥**
**ਸੇਜ ਇਕੇਲੀ ਖਰੀ ਦੁਹੇਲੀ, ਮਰਣੁ ਭਇਆ ਦੁਖੁ ਮਾਏ॥**
**ਹਰਿ ਬਿਨੁ ਨੀਦ ਭੂਖ ਕਹੁ ਕੈਸੀ, ਕਾਪੜੁ ਤਨਿ ਨ ਸੁਖਾਵਏ॥**
**ਨਾਨਕ ਸਾ ਸੋਹਾਗਣਿ ਕੰਤੀ, ਪਿਰ ਕੈ ਅੰਕਿ ਸਮਾਵਏ॥੯॥** *(ਪੰਨਾ ੧੧੦੮)*

ਏਥੇ ਪ੍ਰਭੂ-ਪ੍ਰੇਮ ਸਥਾਈ ਭਾਵ ਹੈ; ਸੁਹਾਗਣ ਲਈ ਕੰਤ ਆਲੰਬਣ ਹੈ। ਪਤੀ ਤੋਂ ਵਿਛੋੜੇ ਦਾ ਭਾਵ, ਸਾਵਣ ਦੀ ਵਰਖਾ, ਸੇਜ ਦਾ ਇਕਲਾਪਾ ਆਦਿ ਉੱਦੀਪਨ ਵਿਭਾਵ ਹਨ, ਜੋ ਬਿਰਹਨੀ ਦੀ ਤੜਪ ਨੂੰ ਹੋਰ ਤੀਬਰ ਕਰਦੇ ਹਨ। ਤਰਲੇ ਲੈਣੇ, ਭੁੱਖ ਮਿੱਟਣੀ, ਸ਼ਿੰਗਾਰ ਵਲੋਂ ਅਰੁਚੀ ਆਦਿ ਅਨੁਭਾਵ ਹਨ। 'ਮਰਣੁ ਭਇਆ ਦੁਖੁ ਮਾਏ' ਵਾਲੇ ਭਾਵ ਉਠਣੇ, ਸੰਚਾਰੀ ਭਾਵ ਹਨ।

ਏਥੇ ਇਸ ਬਾਰਹਮਾਹ ਵਿਚ ਸਮੁੱਚਾ ਵਾਤਾਵਰਨ ਸ਼ਿੰਗਾਰ ਰਸ ਤੋਂ ਭਗਤੀ-ਰਸ ਵਿਚ ਲੀਨ ਹੋਇਆ ਹੋਇਆ ਹੈ। ਦੁਨਿਆਵੀ ਸ਼ਿੰਗਾਰ ਰਸ ਵਾਲੀ ਤੜਪ ਤੇ ਕਸਕ ਮਿਟ ਕੇ, ਠਰ੍ਹੰਮੇ ਤੇ 'ਦੀਰਘ ਦ੍ਰਿਸ਼ਟੀ' ਵਾਲੀ ਸੂਝ ਪੈਦਾ ਹੋ ਗਈ ਹੈ। ਪ੍ਰਭੂ-ਮਿਲਾਪ ਤੋਂ ਦੈਵੀ ਅਨੰਦ ਦੀ ਪ੍ਰਾਪਤੀ ਹੋਈ ਹੈ। ਅੰਮ੍ਰਿਤ ਰਸ ਦੀ ਵਰਖਾ ਹੋਈ ਹੈ, ਜਿਸ ਨੂੰ ਗੁਰੂ ਜੀ ਨੇ 'ਮਹਾਂ ਰਸ' ਕਿਹਾ ਹੈ। ਦੰਪਤੀ ਦੇ ਕੰਤ-ਮਿਲਾਪ ਵਾਲੇ ਸੁਖ ਦਾ ਜਜ਼ਬਾਤੀ ਵਹਿਣ ਸ਼ਾਂਤ ਰਸ ਵਿਚ ਲੀਨ ਹੋ ਗਿਆ ਹੈ।

## ਬਿੰਬ

ਪ੍ਰੋਫ਼ੈਸਰ ਪ੍ਰੇਮ ਪ੍ਰਕਾਸ਼ ਸਿੰਘ ਦੇ ਸ਼ਬਦਾਂ ਵਿਚ, "ਬੁਰਸ਼ ਦੀ ਬੋਲੀ ਵਿਚ ਜਿਹੜਾ ਚਿੱਤਰ ਹੈ, ਕਾਵਿ ਦੀ ਬੋਲੀ ਵਿਚ ਉਹ ਬਿੰਬ ਹੈ।"[੧] ਬਿੰਬ ਕਵਿਤਾ ਵਿਚ ਸੁਹਜ-ਉਸਾਰੀ ਕਰਦੇ ਹਨ ਅਤੇ ਇੰਦਰਿਆਵੀ ਬੋਧ ਨੂੰ ਉਜਾਗਰ ਕਰਦੇ ਹਨ।[੨] ਅਮੂਰਤ ਭਾਵਾਂ ਨੂੰ ਸਮੂਰਤ ਕਰ ਕੇ ਕਾਵਿ ਵਿਚ ਸੱਜਰਾਪਨ ਤੇ ਗਾੜ੍ਹਾਪਨ ਪੈਦਾ ਕਰਦੇ ਹਨ, ਮਨੁੱਖੀ ਮਨ ਵਿਚ ਕੋਮਲ ਭਾਵਾਂ ਦਾ ਸੰਚਾਰ ਕਰਦੇ ਹਨ ਅਤੇ ਮਨੁੱਖੀ ਮਨ ਵਿਚ ਹਲਚਲ ਲਿਆਉਂਦੇ ਹਨ। ਕਾਵਿ ਵਿਚ ਬਿੰਬ ਦੋਹਰਾ ਕੰਮ ਕਰਦਾ ਹੈ, ਇਕ ਪਾਸੇ ਭਾਸ਼ਾ ਵਿਚਲੀ ਅਸਮਰਥਾ ਨੂੰ ਪੂਰਿਆਂ ਕਰਦਾ ਹੈ ਅਤੇ ਦੂਜੇ ਪਾਸੇ ਕਾਵਿ ਨੂੰ ਸੁੰਦਰ ਬਣਾਉਂਦਾ ਹੈ।[੩]

ਬਿੰਬਾਂ ਦੀ ਵੰਡ ਕਈ ਤਰ੍ਹਾਂ ਨਾਲ ਕੀਤੀ ਗਈ ਹੈ, ਜਿਵੇਂ ਵਿਚਾਰ ਪ੍ਰਧਾਨ ਬਿੰਬ, ਪ੍ਰਭਾਵ-ਪ੍ਰਧਾਨ ਬਿੰਬ, ਰਸ-ਅਧਾਰਤ ਬਿੰਬ, ਪ੍ਰਤੀਕ-ਮੂਲਕ ਬਿੰਬ, ਚਿੰਨ-ਮੂਲਕ ਬਿੰਬ, ਰੂਪਕ-ਮੂਲਕ ਅਤੇ ਉਪਮਾ-ਮੂਲਕ ਬਿੰਬ ਆਦਿ ਸੁਪ੍ਰਸਿੱਧ ਵੰਨਗੀਆਂ ਹਨ।

ਨਵੀਨ ਆਲੋਚਕਾਂ ਨੇ ਕਵਿਤਾ ਦਾ ਸੁਹਜ, ਬਿੰਬ ਉਪਰ ਅਧਾਰਤ ਮੰਨਿਆ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਮੌਲਿਕ ਬਿੰਬ-ਉਸਾਰੀ ਕੀਤੀ ਮਿਲਦੀ ਹੈ। ਉਨ੍ਹਾਂ ਨੇ ਸ਼ਬਦ, ਰੂਪ, ਰਸ ਦੇ ਸਜੀਵ ਬਿੰਬ ਵਰਤੇ ਹਨ। ਬਾਰਹਮਾਹ ਵਿਚ ਸਾਲ ਦੇ ਵੱਖ ਵੱਖ ਮਹੀਨਿਆਂ ਦੇ ਵੱਖ ਵੱਖ ਕੁਦਰਤੀ ਦ੍ਰਿਸ਼ਾਂ ਉਪਰ ਬਿੰਬਾਂ ਦੀ ਉਸਾਰੀ ਕੀਤੀ ਹੈ। ਬਾਰ੍ਹਾਂ ਮਹੀਨਿਆਂ ਦੇ ਵੱਖੋ-ਵੱਖਰੇ ਸਚਿੱਤਰ ਬਿੰਬ ਇਸ ਬਾਰਹਮਾਹ ਵਿਚ ਲਭਦੇ ਹਨ। ਦੰਪਤੀ-ਜੀਵਨ ਦਾ ਸੰਪੂਰਨ ਬਿੰਬ ਇਸ ਕਾਵਿ ਵਿਚ ਉਸਾਰਿਆ ਹੈ। ਸੰਜੋਗ ਤੇ ਵਿਜੋਗ ਦੀਆਂ ਵੱਖ ਵੱਖ ਹਾਲਤਾਂ ਨੂੰ ਭਾਵ-ਪੂਰਤ ਢੰਗ ਨਾਲ ਬਿੰਬਤ ਕੀਤਾ ਹੈ। ਕੁਝ ਇਕ ਉਦਾਹਰਣਾਂ ਇਸ ਪ੍ਰਕਾਰ ਹਨ :

---

੧. *ਖੋਜ ਪਤ੍ਰਿਕਾ*, ਗੁਰੂ ਨਾਨਕ ਅੰਕ (ਪਹਿਲਾ ਭਾਗ), ਪੰਨਾ ੨੨੦, ਨਵੰਬਰ ੧੯੬੯।

੨. An image is a word which arouses ideas of sensory perception. *The Poetic Pattern.* —*Robin Skelton*

੩. ਪ੍ਰੋ. ਪ੍ਰੇਮ ਪ੍ਰਕਾਸ਼ ਸਿੰਘ, *ਕਾਵਿ ਦੇ ਤੱਤ*, ਪੰਨਾ ੧੧੮,
An image is always ready to hand to illustrate, illuminate or symbolize an idea.

### *ਰੂਪ ਬਿੰਬ ਅਤੇ ਸ਼ਬਦ ਬਿੰਬ*

ਚੇਤੁ ਬਸੰਤੁ ਭਲਾ, ਭਵਰ ਸੁਹਾਵੜੇ ॥
ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ ॥
ਪਿਰੁ ਘਰਿ ਨਹੀ ਆਵੈ, ਧਨ ਕਿਉ ਸੁਖੁ ਪਾਵੈ, ਬਿਰਹਿ ਬਿਰੋਧ ਤਨੁ ਛੀਜੈ ॥
ਕੋਕਿਲ ਅੰਬਿ ਸੁਹਾਵੀ ਬੋਲੈ, ਕਿਉ ਦੁਖੁ ਅੰਕਿ ਸਹੀਜੈ ॥
ਭਵਰੁ ਭਵੰਤਾ ਫੂਲੀ ਡਾਲੀ, ਕਿਉ ਜੀਵਾ ਮਰੁ ਮਾਏ ॥
ਨਾਨਕ ਚੇਤਿ ਸਹਜਿ ਸੁਖੁ ਪਾਵੈ, ਜੇ ਹਰਿ ਵਰੁ ਘਰਿ ਧਨ ਪਾਏ ॥੫॥

ਇਸ ਪਦੇ ਵਿਚ ਸੰਪੂਰਨ ਚੇਤ ਦੀ ਬਸੰਤ ਰੁੱਤ ਦਾ ਬਿੰਬ ਉਜਾਗਰ ਹੋਇਆ ਹੈ। ਰੂਪ ਅਤੇ ਸ਼ਬਦ ਦੀ ਧੁਨੀ ਸੁਣਾਈ ਦੇਂਦੀ ਹੈ।

### *ਕੁਦਰਤ ਨਾਲ ਸੰਬੰਧਤ ਬਿੰਬ*

ਸਾਵਣਿ ਸਰਸ ਮਨਾ, ਘਣ ਵਰਸਹਿ ਰੁਤਿ ਆਏ ॥
ਮੈ ਮਨਿ ਤਨਿ ਸਹੁ ਭਾਵੈ, ਪਿਰ ਪਰਦੇਸਿ ਸਿਧਾਏ ॥
ਪਿਰੁ ਘਰਿ ਨ੍ਹੀ ਆਵੈ, ਮਰੀਐ ਹਾਵੈ, ਦਾਮਨਿ ਚਮਕਿ ਡਰਾਏ ॥

ਉਪਰੋਕਤ ਪੰਕਤੀਆਂ ਵਿਚ ਕੁਦਰਤ ਦਾ ਸਾਵਣ ਮਹੀਨੇ ਦਾ ਬਿੰਬ ਨਿਰੂਪਣ ਕੀਤਾ ਹੈ। ਬੱਦਲਾਂ ਦਾ ਵਰ੍ਹਣਾ, ਬਿਜਲੀ ਦਾ ਚਮਕਣਾ, ਸੁੰਦਰ ਬਿੰਬ ਉਸਾਰਿਆ ਹੈ। ਇਸੇ ਤਰ੍ਹਾਂ ਕੁਦਰਤ ਦੇ ਹੋਰ ਮਹੀਨਿਆਂ ਦੇ ਬਿੰਬ ਵੀ ਬੜੇ ਕਲਾਮਈ ਅਤੇ ਸਫਲ ਢੰਗ ਨਾਲ ਰੂਪਮਾਨ ਕੀਤੇ ਹਨ।

### *ਜੀਵ ਜੰਤੂਆਂ ਨਾਲ ਸੰਬੰਧਤ ਬਿੰਬ*

ਬਾਰਹਮਾਹ ਵਿਚ ਕੋਇਲ, ਡੱਡੂ, ਪਪੀਹਾ, ਭਵਰਾ, ਮੱਛਰ, ਬੀਂਡਾ ਆਦਿ ਨਾਲ ਸੰਬੰਧਤ ਬਿੰਬ ਵੀ ਆਏ ਹਨ। ਬਿੰਬ-ਉਸਾਰੀ ਸਮੇਂ ਅਜਿਹਾ ਵਰਣਨ ਕਾਵਿ-ਉਸਾਰੀ ਦੇ ਵਾਤਾਵਰਨ ਵਿਚ ਸਥਾਨਕ ਤੇ ਕੁਦਰਤੀ ਪ੍ਰਭਾਵ ਪੈਦਾ ਕਰਦਾ ਹੈ। ਕੁਝ ਕੁ ਵੰਨਗੀਆਂ ਪੇਸ਼ ਹਨ :

(ੳ) ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ ॥੧੦॥
(ਅ) ਕੋਕਿਲ ਅੰਬਿ ਸੁਹਾਵੀ ਬੋਲੈ......੫॥
(ੲ) ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ ॥੮॥

*ਵਿਜੋਗ ਬਿੰਬ*

ਪ੍ਰੀਤਮ ਘਰ ਨਹੀਂ ਹੈ, ਇਸਤ੍ਰੀ ਵਿਆਕੁਲ ਹੋਈ ਪਤੀ ਨੂੰ ਯਾਦ ਕਰਦੀ ਹੈ। ਬਾਕੀ ਇਸਤ੍ਰੀਆਂ ਦਾ ਹਾਲ ਵੇਖ ਕੇ ਉਸ ਦੇ ਮਨ ਵਿਚ ਵੀ ਕਸਕ ਪੈਂਦੀ ਹੈ :

(ੳ) **ਘਰਿ ਘਰਿ ਕੰਤੁ ਰਵੈ ਸੋਹਾਗਣਿ, ਹਉ ਕਿਉ ਕੰਤਿ ਵਿਸਾਰੀ ॥੪॥**

(ਅ) **ਸੇਜ ਇਕੇਲੀ ਖਰੀ ਦੁਹੇਲੀ, ਮਰਣੁ ਭਇਆ ਦੁਖੁ ਮਾਏ ॥੯॥**

(ੲ) **ਹਰਿ ਬਿਨੁ ਨੀਦ ਭੂਖ ਕਹੁ ਕੈਸੀ, ਕਾਪੜੁ ਤਨਿ ਨ ਸੁਖਾਵਏ ॥੯॥**

*ਸੰਜੋਗ ਬਿੰਬ*

ਛੇਕੜ ਪ੍ਰਭੂ-ਪ੍ਰੀਤਮ ਨਾਲ ਮੇਲ ਹੋ ਹੀ ਗਿਆ, 'ਥਿਰ ਸੋਹਾਗ' ਪ੍ਰਾਪਤ ਹੋ ਗਿਆ, ਦੰਪਤੀ ਨੂੰ ਸਭ ਕੁਝ ਚੰਗਾ ਲਗਣ ਲਗ ਪਿਆ। ਸੁਖਾਵਾਂ ਵਾਤਾਵਰਨ ਉਸਰਿਆ :

(ੳ) **ਘਰਿ ਸੇਜ ਸੁਹਾਵੀ, ਜਾ ਪਿਰਿ ਰਾਵੀ, ਗੁਰਮੁਖਿ ਮਸਤਕਿ ਭਾਗੋ ॥**

(ਅ) **ਨਾਨਕ ਅਹਿ ਨਿਸਿ ਰਾਵੈ ਪ੍ਰੀਤਮੁ, ਹਰਿ ਵਰੁ ਥਿਰੁ ਸੋਹਾਗੋ ॥੧੭॥**

## ਪ੍ਰਤੀਕ

ਕਾਰਲਾਈਲ ਅਨੁਸਾਰ ਪ੍ਰਤੀਕ ਜੀਵਨ ਵਿਚ ਮਹੱਤਵ-ਪੂਰਨ ਸਥਾਨ ਰੱਖਦੇ ਹਨ। ਇਨ੍ਹਾਂ ਰਾਹੀਂ ਹੀ ਮਨੁੱਖ ਸੁਚੇਤ ਤੇ ਅਚੇਤ ਤਰ੍ਹਾਂ ਜੀਉਂਦਾ ਤੇ ਵਿਚਰਦਾ ਹੈ।[੧] ਪ੍ਰਤੀਕ ਆਪਣੇ ਚੌਗਿਰਦੇ ਦੀ ਦੇਣ ਹੁੰਦਾ ਹੈ, ਇਸ ਲਈ ਇਨ੍ਹਾਂ ਦੀ ਵਰਤੋਂ ਸਮੇਂ ਜਣਾਇਕ ਵਸਤੂ ਬਾਰੇ ਤੁਰੰਤ ਗਿਆਨ ਪ੍ਰਾਪਤ ਹੁੰਦਾ ਹੈ।

ਪ੍ਰਤੀਕ ਅਮੂਰਤ ਨੂੰ ਸਮੂਰਤ ਅਤੇ ਅਸਪੱਸ਼ਟ ਨੂੰ ਸਪੱਸ਼ਟ ਕਰਦੇ ਹਨ, ਸ਼ੈਲੀ ਵਿਚ ਵਾਧਾ ਕਰ ਕੇ ਸੁਹਜ ਪ੍ਰਦਾਨ ਕਰਦੇ ਹਨ। ਰਹੱਸਵਾਦੀ ਪੁਰਸ਼ਾਂ ਦੀ ਬਾਣੀ ਵਿਚ ਪ੍ਰਤੀਕਾਂ ਦੀ ਵਰਤੋਂ ਵਿਸ਼ੇਸ਼ ਕਰਕੇ ਹੁੰਦੀ ਆਈ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਵੀ ਪ੍ਰਤੀਕਾਂ ਦੀ ਭਰਮਾਰ ਲੱਭਦੀ ਹੈ। ਪ੍ਰੋ. ਦੀਵਾਨ ਸਿੰਘ ਜੀ ਇਸ ਬਾਰੇ ਚਰਚਾ ਕਰਦਿਆਂ ਲਿਖਦੇ ਹਨ :

ਗੁਰੂ ਨਾਨਕ ਸਾਹਿਬ ਦਾ ਚਿੰਨ੍ਹਵਾਦ ਵੀ ਰਹੱਸਵਾਦੀ ਪੱਧਰ ਦਾ ਹੋਣ

---

੧. It is in and through symbols that man consciously or unconsciously lives, works, and has his being.

ਤੋਂ ਛੁਟ ਇਕ ਵਿਸ਼ੇਸ਼ ਸਥਾਨਕ ਜਾਂ ਪੰਜਾਬੀ ਰੰਗ ਢੰਗ ਵੀ ਰੱਖਦਾ ਹੈ। ਇਕੋ ਵਕਤ ਇਹ ਸਦੀਵੀ ਤਥਾ ਅਬਿਨਾਸ਼ੀ (ਸਮੇਂ, ਸਥਾਨ, ਕਾਰਨ, ਕਾਰਜ ਤੋਂ ਪਰੇ) ਅਤੇ ਇਤਿਹਾਸਿਕ ਤਥਾ ਪਰਸੰਗਕ ਹੈ; ਦੋਹਾਂ ਵੱਡੀਆਂ ਕੀਮਤਾਂ ਦਾ ਧਾਰਨੀ ਹੈ।[੧]

ਆਦਿ ਗ੍ਰੰਥ ਵਿਚ ਪ੍ਰਭੂ ਅਤੇ ਜੀਵ ਦੇ ਸੰਬੰਧ ਨੂੰ ਪਰਗਟ ਕਰਨ ਲਈ ਵਧੇਰੇ ਕਰਕੇ 'ਕੰਤ' ਅਤੇ 'ਪਤਨੀ' ਦੇ ਪ੍ਰਤੀਕਾਂ ਨੂੰ ਵਰਤਿਆ ਗਿਆ ਹੈ। ਬਾਰਹਮਾਹ ਤੁਖਾਰੀ ਵਿਚ ਉਪਰੋਕਤ ਦੋਹਾਂ ਪ੍ਰਤੀਕਾਂ ਤੋਂ ਛੁੱਟ ਕਿਸੇ ਰਿਸ਼ਤੇ ਨਾਲ ਸੰਬੰਧਿਤ ਹੋਰ ਬਹੁਤ ਸਾਰੇ ਪ੍ਰਤੀਕ ਵੀ ਆਏ ਹਨ, ਜਿਵੇਂ ਧਨ, ਸਾਧਨ, ਸੇਜ, ਦੁਹਾਗਣ, ਸੁਹਾਗਣ, ਕੰਤ, ਭਤਾਰ, ਪਿਰ, ਸਹੁ, ਸੇਜ ਅਤੇ ਸ਼ਿੰਗਾਰ ਆਦਿ। ਇਹ ਕਹਿ ਲੈਣਾ ਅਢੁਕਵਾਂ ਨਹੀਂ ਹੋਵੇਗਾ ਕਿ ਬਾਰਹਮਾਹ ਤੁਖਾਰੀ ਵਿਚ ਪ੍ਰਤੀਕਾਂ ਦੀ ਇੰਨੀ ਬਹੁਲਤਾ ਹੈ ਕਿ ਇਕ ਇਕ ਤੁਕ ਵਿਚ ਕਈ ਕਈ ਪ੍ਰਤੀਕ ਲੱਭਦੇ ਹਨ। ਕਈ ਆਮ ਪ੍ਰਚਲਤ ਪ੍ਰਤੀਕ ਵੀ ਵਰਤੇ ਹਨ, ਪਰੰਤੂ ਉਨ੍ਹਾਂ ਨੂੰ ਅਧਿਆਤਮਕ ਰੰਗਣ ਦੇ ਕੇ ਮੌਲਿਕਤਾ ਵਿਖਾਈ ਹੈ। ਉਦਾਹਰਣ ਵਜੋਂ ਵੇਖੋ :

(ੳ) ਘਰਿ ਘਰਿ 'ਕੰਤੁ' ਰਵੈ ਸੋਹਾਗਣਿ, ਹਉ ਕਿਉ ਕੰਤਿ ਵਿਸਾਰੀ ॥੪॥

(ਅ) ਕੀਮਤਿ ਕਉਣ ਕਰੇ ਤੁਧੁ ਭਾਵਾਂ, ਦੇਖਿ ਦਿਖਾਵੈ 'ਢੋਲੋ' ॥੬॥

(ੲ) 'ਘਰਿ' ਆਉ ਪਿਆਰੇ, ਦੁਤਰ ਤਾਰੇ, ਤੁਧੁ ਬਿਨੁ ਅਢੁ ਨ ਮੋਲੋ ॥੬॥

(ਸ) 'ਨਵ ਘਰ' ਥਾਪਿ, ਮਹਲ ਘਰੁ ਊਚਉ, ਨਿਜ ਘਰਿ ਵਾਸੁ ਮੁਰਾਰੇ ॥੨॥

(ਹ) 'ਸੇਜ' ਇਕੇਲੀ, ਖਰੀ ਦੁਹੇਲੀ, ਮਰਣੁ ਭਇਆ ਦੁਖੁ ਮਾਏ ॥੯॥

## ਅਲੰਕਾਰ

ਕਾਵਿ ਵਿਚਲੀ ਸਜਾਵਟ ਅਲੰਕਾਰ ਹਨ। ਕਵੀ ਲਈ ਅਲੰਕਾਰਾਂ ਦੀ ਵਰਤੋਂ ਸੁਭਾਵਕ ਹੈ, ਕਿਉਂਕਿ ਅਲੰਕਾਰ ਕਾਵਿ ਦੇ ਮਨੋਰਥ ਵਿਚ ਸਪੱਸ਼ਟਤਾ ਲਿਆਉਂਦੇ ਹਨ ਅਤੇ ਸੁਹਜ ਵਿਚ ਵਾਧਾ ਕਰਦੇ ਹਨ। ਬਾਰਹਮਾਹ ਤੁਖਾਰੀ ਵਿਚ ਸ਼ਬਦ ਅਲੰਕਾਰਾਂ ਦਾ ਅਤੁੱਟ ਪ੍ਰਵਾਹ ਹੈ। ਅਨੁਪ੍ਰਾਸ-ਮਈ ਸ਼ਬਦਾਵਲੀ ਸੰਗੀਤਕ ਰਸ ਪੈਦਾ ਕਰਦੀ ਹੈ, ਜੋ ਬਿਰਹੋਂ ਦੇ ਤੇਜ ਨੂੰ ਪ੍ਰਚੰਡ ਕਰਦੀ ਹੈ। ਕੁਝ ਕੁ ਅਲੰਕਾਰਾਂ ਦੀਆਂ ਵੰਨਗੀਆਂ ਵਰਣਨ ਯੋਗ ਹਨ :

---

੧. *ਗੁਰੂ ਨਾਨਕ ਦੀ ਸਾਹਿੱਤਕ ਪ੍ਰਤਿਭਾ ਤੇ ਹੋਰ ਲੇਖ*, ਪੰਨਾ ੪੭, (ਦੂਜਾ ਐਡੀਸ਼ਨ)।

*ਅੰਤ-ਅਨੁਪ੍ਰਾਸ*

ਘਰਿ ਆਉ ਪਿਆਰੇ, ਦੁਤਰ ਤਾਰੇ, ਤੁਧੁ ਬਿਨੁ ਅਢੁ ਨ ਮੋਲੋ ॥
ਕੀਮਤਿ ਕਉਣੁ ਕਰੇ ਤੁਧੁ ਭਾਵਾਂ, ਦੇਖਿ ਦਿਖਾਵੈ ਢੋਲੋ ॥...
ਦੂਰਿ ਨ ਜਾਨਾ, ਅੰਤਰਿ ਮਾਨਾ, ਹਰਿ ਕਾ ਮਹਲੁ ਪਛਾਨਾ ॥
ਨਾਨਕ ਵੈਸਾਖੀ ਪ੍ਰਭੁ ਪਾਵੈ, ਸੁਰਤਿ ਸਬਦਿ ਮਨੁ ਮਾਨਾ ॥੬॥

ਏਥੇ ਮੋਲੋ, ਢੋਲੋ; ਮਾਨਾ, ਪਛਾਨਾ, ਅੰਤ-ਅਨੁਪ੍ਰਾਸ ਹਨ।

*ਮਧ-ਅਨੁਪ੍ਰਾਸ*

ਬਾਬੀਹਾ ਪ੍ਰਿਉ ਬੋਲੇ, ਕੋਕਿਲ ਬਾਣੀਆ ॥
ਸਾਧਨ ਸਭਿ ਰਸ ਚੋਲੈ, ਅੰਕਿ ਸਮਾਣੀਆ ॥੨॥

ਏਥੇ ਬੋਲੇ, ਚੋਲੈ, ਮਧ-ਅਨੁਪ੍ਰਾਸ ਹਨ।

*ਉਪਮਾ ਅਲੰਕਾਰ*

ਥਲ ਤਾਪਹਿ ਸਰ ਭਾਰ, ਸਾਧਨ ਬਿਨਉ ਕਰੈ ॥੭॥

*ਰੂਪਕ ਅਲੰਕਾਰ*

ਦੀਪਕੁ ਸਹਜਿ ਬਲੈ, ਤਤਿ ਜਲਾਇਆ ॥
ਦੀਪਕ ਰਸ ਤੇਲੋ ਧਨ ਪਿਰ ਮੇਲੋ, ਧਨ ਓਮਾਹੈ ਸਰਸੀ ॥੧੨॥

*ਲੋਕੋਕਤੀ ਅਲੰਕਾਰ*

ਦਹਦਿਸਿ ਸਾਖ ਹਰੀ ਹਰੀਆਵਲ, ਸਹਜਿ ਪਕੈ ਸੋ ਮੀਠਾ ॥੧੧॥

*ਯਮਕ ਅਲੰਕਾਰ*

ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ, ਭੁਇਅੰਗਮ ਫਿਰਹਿ ਡਸੰਤੇ ॥੧੦॥

**ਛੰਦ-ਪ੍ਰਬੰਧ**

ਆਮ ਕਰਕੇ ਭਗਤੀ-ਸਾਹਿੱਤ ਦੇ ਸਾਰੇ ਕਵੀਆਂ ਨੇ ਕਾਵਿ ਦੇ ਸ਼ਾਸਤਰੀ ਨਿਯਮਾਂ ਵਿਚ ਕ਼ਾਫ਼ੀ ਖੁਲ੍ਹਾਂ ਲਈਆਂ ਹਨ ਅਤੇ ਉਨ੍ਹਾਂ ਵਿਚ ਨਵੀਨਤਾ ਲਿਆ ਕੇ ਕਈ ਨਵੇਂ ਰੂਪ ਅਤੇ ਨਵੇਂ ਛੰਦਾਂ ਦੀ ਵਰਤੋਂ ਕੀਤੀ ਹੈ। ਰੂਪਕ ਪੱਖ ਤੋਂ ਇਹ

ਖ਼ੂਬੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਅਨੇਕਾਂ ਥਾਵਾਂ 'ਤੇ ਉਜਾਗਰ ਹੈ। ਬਾਰਹਮਾਹ ਤੁਖਾਰੀ ਦੇ ਸ਼ੁਰੂ ਵਿਚ 'ਛੰਤ' ਸ਼ਬਦ ਦਾ ਬਾਰਹਮਾਹ ਨਾਲ ਸੁਮੇਲ ਕੀਤਾ ਹੈ। ਛੰਦ ਲੋਕ-ਕਾਵਿ-ਧਾਰਾ ਵਿਚ ਵਿਆਹ ਸਮੇਂ ਲਾੜੇ ਵਲੋਂ ਗਾਏ ਜਾਣ ਵਾਲੇ ਪਦਾਂ ਨੂੰ ਕਿਹਾ ਜਾਂਦਾ ਹੈ। ਏਥੇ ਗੁਰੂ ਸਾਹਿਬ ਨੇ ਆਪਣੀ ਮੌਲਿਕਤਾ ਦਾ ਸਬੂਤ ਦਿਤਾ ਹੈ, 'ਮੰਗਲ' ਅਤੇ 'ਵਿਜੋਗ' ਨੂੰ ਇਕੱਠਿਆਂ ਕੀਤਾ ਹੈ।

ਇਸ ਬਾਰਹਮਾਹ ਦੇ ੧੭ ਪਦੇ ਹਨ। ਪਹਿਲੇ ਚਾਰ ਪਦਿਆਂ ਵਿਚ ਭੂਮਿਕਾ ਵਜੋਂ ਵਿਸ਼ੇ ਨਾਲ ਜਾਣਕਾਰੀ ਕਰਵਾਈ ਹੈ, ਅਗਲੇ ੧੨ ਪਦਿਆਂ ਵਿਚ ਸਾਲ ਦੇ ਬਾਰ੍ਹਾਂ ਮਹੀਨਿਆਂ ਦਾ ਵਰਣਨ ਹੈ ਅਤੇ ਅੰਤਲੇ ਪਦੇ ਵਿਚ ਸਮੁੱਚੇ ਕਾਵਿ ਦਾ ਨਿਰਣਾ ਕੀਤਾ ਹੈ।

ਹਰ ਪਦੇ ਦੀਆਂ ਛੇ ਛੇ ਤੁਕਾਂ ਹਨ ਅਤੇ ਤੁਕਾਂ ਦੀਆਂ ਮਾਤਰਾਂ ਵਿਚ ਇਕ ਖ਼ਾਸ ਤਰਤੀਬ ਹੈ। ਹਰ ਪਦੇ ਦੀ ਬਣਤਰ ਕੁੰਡਲੀਏ ਛੰਦ ਵਾਂਗ ਹੈ, ਜਿਸ ਵਿਚ ਦੂਜੀ ਤੁਕ ਦੇ ਪਿਛਲੇ ਅੱਧ ਦਾ ਉਲਾਲਾ (ਜਾਂ ਲਫ਼ਜ਼ਾਂ ਦਾ ਉਲਟਾ ਕੇ ਵਰਤਣਾ) ਤੀਜੀ ਤੁਕ ਦੇ ਪਹਿਲੇ ਅੱਧ ਵਿਚ ਨਜ਼ਰ ਆਉਂਦਾ ਹੈ, ਅਤੇ ਅਰੰਭ ਤੇ ਅਖ਼ੀਰ ਵਿਚ ਵੀ ਇਹ ਸ਼ਬਦਾਂ ਦਾ ਉਲਾਲਾ ਜਾਂ ਭਾਵਾਂ ਦਾ ਉਲਾਲਾ ਮਿਲਦਾ ਹੈ। ਪਰ ਮਾਤਰਾਂ ਦੀ ਗਿਣਤੀ ਹੋਰ ਤਰ੍ਹਾਂ ਚਲਦੀ ਹੈ। ਪਹਿਲੀਆਂ ਦੋ ਤੁਕਾਂ ਵਿਚ ਅੜਿਲ ਵਾਂਗ ੧੧+੧੦=੨੧ ਮਾਤਰਾਂ ਹਨ ਅਤੇ ਪਿਛਲੀਆਂ ਚਾਰ ਤੁਕਾਂ ਵਿਚ ਦਵੱਈਆ ਛੰਦ ਦੀਆਂ ੧੬+੧੨=੨੮ ਮਾਤਰਾਂ ਦੀ ਚਾਲ ਨਜ਼ਰ ਆਉਂਦੀ ਹੈ। ਪਰ ਇਸ ਦਵੱਈਏ ਵਾਲੀ ਚਾਲ ਵਿਚ ਵੀ ਕਿਤੇ ਕਿਤੇ ਦੋ ਮਾਤਰਾਂ ਦੀ ਖੁਲ੍ਹ ਲਈ ਹੋਈ ਹੈ, ਜੋ ਬੜੀ ਖ਼ੂਬੀ ਨਾਲ ਨਿਭਾਈ ਗਈ ਹੈ।

### ਬੋਲੀ

ਬਾਰਹਮਾਹ ਤੁਖਾਰੀ ਦੀ ਬੋਲੀ ਵਿਚ ਜਪੁ ਜੀ ਸਾਹਿਬ ਵਾਂਗ ਡੂੰਘੇ ਫ਼ਲਸਫ਼ੇ ਦਾ ਪ੍ਰਗਟਾਵਾ ਨਹੀਂ; ਸਗੋਂ ਸਿਧੀ, ਸਾਧਾਰਨ ਤੇ ਕੁਦਰਤੀ ਵੇਗ ਵਾਲੀ ਬੋਲੀ ਹੈ। ਬਿਰਹੋਂ ਭਾਵਨਾ ਨੂੰ ਰੂਪਮਾਨ ਕਰਨ ਵਾਲੇ ਕੋਮਲ, ਮਿੱਠੇ ਤੇ ਢੁਕਵੇਂ ਸ਼ਬਦ ਵਰਤੋਂ ਵਿਚ ਲਿਆਂਦੇ ਹਨ। ਇਸ ਵਿਚ ਮਨ ਦੇ ਤਰੰਗ ਹਨ। ਪਰ ਇਸ ਦੀ ਬੋਲੀ ਵਿਚ ਸਥਾਨਕ ਸ਼ਬਦਾਵਲੀ ਦੀ ਬਹੁਤਾਤ ਹੈ, ਜਿਸ ਕਰਕੇ ਕੇਂਦਰੀ ਬੋਲੀ ਦੇ ਸਾਹਮਣੇ ਇਹ ਬੋਲੀ ਕੁਝ ਔਖੀ ਜਾਪਦੀ ਹੈ।

ਇਸ ਬਾਰਹਮਾਹ ਵਿਚ ਸੂਤ੍ਰਿਕ ਸ਼ੈਲੀ ਵਾਲੀ ਸ਼ਬਦਾਵਲੀ ਹੈ। ਜਜ਼ਬਿਆਂ

ਦਾ ਸਹੀ ਨਿਰੂਪਣ ਕਰਨ ਲਈ ਮਧੁਰ ਧੁਨੀਆਂ ਵਾਲੇ ਸੰਗੀਤਕ ਸ਼ਬਦ ਵਰਤੇ ਹਨ। ਇਸ ਬਾਣੀ ਵਿਚ ਹੋਰ ਬੋਲੀਆਂ ਦੇ ਸ਼ਬਦ ਘਟ ਹੀ ਦਿਸਦੇ ਹਨ। ਸਥਾਨਕ ਰੰਗਣ ਵਾਲੀ ਸ਼ਬਦਾਵਲੀ ਹੋਣ ਕਰਕੇ ਬਾਰ ਦੇ ਇਲਾਕੇ ਦਾ ਚਿਤਰ ਸਪੱਸ਼ਟ ਉਘੜਦਾ ਹੈ। ਸ਼ਬਦ-ਜੜ੍ਹਤ ਵਿਚ ਸੁਹਜ ਹੈ। ਸਾਰੀ ਕਲਾਕਾਰੀ ਚੇਤੰਨਤਾ ਨਾਲ ਕੀਤੀ ਹੋਈ ਹੈ। ਸ਼ਬਦਾਵਲੀ ਵਿਚ ਥਾਂ-ਪਰ-ਥਾਂ ਢੁਕਵੇਂ-ਫਬਵੇਂ ਸ਼ਬਦਾਂ ਦਾ ਹੜ੍ਹ ਹੈ, ਕੇਵਲ 'ਪਤੀ' ਸ਼ਬਦ ਲਈ ਹੀ ਪਿਰ, ਪ੍ਰਿਆਰਾ, ਸਹੁ, ਪ੍ਰੀਤਮ, ਰਮਈਆ, ਭਤਾਰ, ਸਾਜਨ, ਢੋਲਾ, ਵਰ, ਨਾਹ, ਆਦਿ ਕਈ ਸ਼ਬਦ ਮਾਲਾ ਦੇ ਮੋਤੀਆਂ ਵਾਂਗ ਪ੍ਰੋਤੇ ਹੋਏ ਨਜ਼ਰ ਆਉਂਦੇ ਹਨ।

ਬਹੁਤ ਸਾਰੇ ਵਾਕ ਲੋਕ-ਮੁਹਾਵਰਾ ਬਣ ਗਏ ਹਨ, ਜਿਸ ਤੋਂ ਗੁਰੂ ਸਾਹਿਬ ਦੀ ਸ਼ਬਦ-ਸ਼ਕਤੀ ਅਤੇ ਅਨੁਭਵ ਦੀ ਵਿਆਪਕਤਾ ਦਾ ਪਤਾ ਚਲਦਾ ਹੈ। ਬਾਰਹਮਾਹ ਤੁਖਾਰੀ ਵਿਚੋਂ ਕੁਝ ਅਖਾਣ ਤੇ ਮੁਹਾਵਰੇ ਹੇਠਾਂ ਦੇ ਰਹੇ ਹਾਂ:

ਸਹਿਜ ਪਕੇ ਸੋ ਮੀਠਾ, ਸੂਰਜ ਗਗਨ ਤਪੈ, ਮਰੀਐ ਹਾਵੈ, ਆਗੈ ਘਾਮ ਪਿਛੈ ਰੁਤਿ ਜਾਡਾ, ਏਕ ਘੜੀ ਖਟ ਮਾਸਾ, ਭਰਿ ਜੋਬਨ ਪਛੁਤਾਣੀ, ਆਦਿ।

## ਕੁਦਰਤ ਦਾ ਬਿਆਨ

ਬਾਰਹਮਾਹ ਤੁਖਾਰੀ ਵਿਚ ਗੁਰੂ ਨਾਨਕ ਦੇਵ ਜੀ ਨੇ ਕੁਦਰਤ ਨੂੰ ਬਿਰਹੋਂ ਭਾਵਨਾ ਨੂੰ ਤਿਖਾ ਕਰਨ ਅਤੇ ਜ਼ੋਰਦਾਰ ਬਣਾਉਣ ਲਈ ਵਰਤਿਆ ਹੈ। ਬਦਲਦੀਆਂ ਰੁੱਤਾਂ ਦਾ ਚਿੱਤਰ ਖਿਚਿਆ ਹੈ, ਬਦਲਦੇ ਵਾਯੂ-ਮੰਡਲ ਦਾ ਰੂਪ ਅਤੇ ਸੁਗੰਧ ਨੂੰ ਨਿਖਾਰਿਆ ਹੈ। ਕੁਦਰਤ ਦੇ ਬਿਆਨ ਵਿਚ ਗੁਰੂ ਨਾਨਕ ਦੇਵ ਜੀ ਦਾ ਅਨੁਭਵ ਬਹੁਤ ਸੂਖਮ ਹੈ। ਭਾਰਤੀ ਕਾਵਿ-ਪਰੰਪਰਾ ਵਾਂਗ ਚੇਤ ਤੋਂ ਲੈ ਕੇ ਬਾਰ੍ਹਾਂ ਮਹੀਨਿਆਂ ਵਿਚ ਕੁਦਰਤ ਨੂੰ ਰੂਪਮਾਨ ਕੀਤਾ ਹੈ। ਹਰ ਮਹੀਨੇ ਦਾ ਦ੍ਰਿਸ਼ ਬਿਰਹੋਂ-ਕੁਠੀ ਆਤਮਾ ਦੀ ਦਸ਼ਾ ਨਾਲ ਸੁਮੇਲ ਖਾਂਦਾ ਹੈ। ਬੜੇ ਸੰਖੇਪ ਅਤੇ ਭਾਵ-ਪੂਰਤ ਢੰਗ ਨਾਲ ਹਰ ਰੁੱਤ ਦਾ ਨਕਸ਼ਾ ਖਿਚ ਦਿੱਤਾ ਹੈ। ਮਹੀਨਿਆਂ ਦੇ ਅਰੰਭ ਵਿਚ ਪਹਿਲਾਂ ਉਸ ਮਹੀਨੇ ਅਨੁਸਾਰ ਰੁੱਤ ਦਾ ਬਿਆਨ ਹੈ ਅਤੇ ਫਿਰ ਅਸਲੀ ਮਜ਼ਮੂਨ ਬਿਰਹੋਂ, ਪ੍ਰੇਮ ਜਾਂ ਮਿਲਾਪ ਦੀ ਤਾਂਘ ਨੂੰ ਲਿਆ ਹੈ, ਜਿਵੇਂ:

**ਚੇਤੁ ਬਸੰਤੁ ਭਲਾ ਭਵਰ ਸੁਹਾਵੜੇ॥**
**ਬਨ ਫੂਲੇ ਮੰਝ ਬਾਰਿ, ਮੈ ਪਿਰੁ ਘਰਿ ਬਾਹੁੜੈ॥੫॥**

ਇਨ੍ਹਾਂ ਥੋੜ੍ਹੇ ਜਿਹੇ ਸ਼ਬਦਾਂ ਵਿਚ ਬਾਰ ਦੇ ਇਲਾਕੇ ਦਾ ਬਸੰਤ ਰੁੱਤ ਦਾ

ਵਾਤਾਵਰਨ ਉਲੀਕ ਦਿੱਤਾ ਹੈ। ਅਗੇ ਵੈਸਾਖ ਦੇ ਮਹੀਨੇ ਵਿਚ ਬ੍ਰਿਛਾਂ ਦੀਆਂ ਕੂਲੀਆਂ ਕੂਲੀਆਂ ਨਵੀਆਂ ਟਹਿਣੀਆਂ ਦਾ ਫੁਟ ਫੁਟ ਕੇ ਸੋਹਣੇ ਰੂਪ ਵਿਚ ਨਿਖਰਨ ਦਾ ਦ੍ਰਿਸ਼ ਹੇਠ ਲਿਖੇ ਸ਼ਬਦਾਂ ਵਿਚ ਪੇਸ਼ ਕੀਤਾ ਹੈ:

**ਵੈਸਾਖੁ ਭਲਾ, ਸਾਖਾ ਵੇਸ ਕਰੇ ॥੬॥**

ਫਿਰ ਹਾੜ ਮਹੀਨੇ ਦੀ ਗਰਮੀ ਦਾ ਦ੍ਰਿਸ਼ 'ਆਸਾੜੁ ਭਲਾ, ਸੂਰਜੁ ਗਗਨਿ ਤਪੈ' ਅਤੇ 'ਧਰਤੀ ਦੂਖ ਸਹੈ' ਵਿਚ ਬੰਨ੍ਹ ਦਿੱਤਾ ਹੈ। ਇਸੇ ਤਰ੍ਹਾਂ ਸਾਵਣ ਅਤੇ ਭਾਦਰੋਂ ਮਹੀਨਿਆਂ ਵਿਚ ਮੀਂਹ ਦੀਆਂ ਝੜੀਆਂ ਦੇ ਕੁਦਰਤੀ ਨਜ਼ਾਰੇ ਅੱਖਾਂ ਅੱਗੇ ਲਟਕਾ ਦਿੱਤੇ ਹਨ।

ਇਸ ਵਿਚ ਕੋਈ ਸ਼ਕ ਨਹੀਂ ਕਿ ਕੁਦਰਤ ਦੇ ਬਿਆਨ ਸਮੇਂ ਲੋਕ-ਪਰੰਪਰਾ ਅਨੁਸਾਰ ਭੌਰਿਆਂ, ਫੁੱਲਾਂ, ਕੋਇਲਾਂ, ਪਪੀਹਿਆਂ ਆਦਿ ਦਾ ਵਰਣਨ ਕੀਤਾ ਗਿਆ ਹੈ, ਪਰੰਤੂ ਕੁਦਰਤ ਦਾ ਸਮੁੱਚਾ ਭਾਵ ਦੁਨਿਆਵੀ ਖਿੱਚ ਤੋਂ ਉੱਚਾ ਉੱਠ ਕੇ ਅਧਿਆਤਮਕ ਪੱਧਰ ਦਾ ਹੋ ਨਿਬੜਿਆ ਹੈ, ਅਤੇ ਕੁਦਰਤ ਦੇ ਸਮੁੱਚੇ ਚਿੱਤਰਾਂ ਪਿਛੇ ਕਿਸੇ ਅਗੰਮੀ ਕਲਾਕਾਰ ਦੀ ਸ਼ਖ਼ਸੀਅਤ ਦਾ ਝਾਉਲਾ ਪੈਂਦਾ ਹੈ।

## ਅੰਤਮ ਨਿਰਣਾ

ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਭਾਵਾਤਮਕ ਪੱਖ ਦਸਣਾ ਹੋਵੇ ਤਾਂ ਇਹ ਬਾਰਹਮਾਹ ਉਨ੍ਹਾਂ ਦੀ ਕਲਾ ਦਾ ਸਿਖਰ ਹੈ। ਪੰਜਾਬੀ ਬਾਰਹ-ਮਾਹਿਆਂ ਦੇ ਇਤਿਹਾਸ ਵਿਚ ਵੀ ਇਸ ਦੀ ਵਡਿਆਈ ਮਹਾਨ ਹੈ। ਅਧਿਆਤਮਿਕ ਕਾਂਵਿ ਵਿਚ ਜਗਿਆਸੂ ਦੀ ਲਿਲੜੀਆਂ ਲੈਂਦੀ ਆਤਮਾ ਦੀ ਤਸਵੀਰ ਪੇਸ਼ ਕਰਨੀ ਹੋਵੇ ਤਾਂ ਇਹ ਬਾਰਹਮਾਹ ਉੱਚਤਮ ਮਿਸਾਲ ਹੈ।

# ਬਾਰਹਮਾਹ ਮਾਝ

## ਸਾਹਿੱਤਕ ਮਹੱਤਤਾ

ਗੁਰੂ ਨਾਨਕ ਦੇਵ ਜੀ ਦੀਆਂ ਸਾਹਿੱਤਕ ਲੀਹਾਂ ਉੱਪਰ ਚਲਦਿਆਂ ਗੁਰੂ ਅਰਜਨ ਦੇਵ ਜੀ ਨੇ ਵੀ ਲੋਕ-ਕਾਵਿ ਰੂਪਾਂ ਨੂੰ ਵਰੋਸਾਇਆ ਹੈ। ਬਾਰਹਮਾਹ ਮਾਝ ਵੀ ਤੁਖਾਰੀ ਦੇ ਬਾਰਹਮਾਹ ਵਾਂਗ ਮਨੁੱਖੀ ਮਨ ਦੀ ਬਿਹਬਲਤਾ ਤੇ ਅਧਿਆਤਮਕ ਪੱਦ ਦੀ ਪ੍ਰਾਪਤੀ ਲਈ ਲੋਚਦੀ ਆਤਮਾ ਦਾ ਗਾਇਆ ਪ੍ਰੀਤ-ਗੀਤ ਹੈ। ਬਾਰ੍ਹਾਂ ਮਹੀਨਿਆਂ ਵਿਚ ਪ੍ਰਭੂ-ਮਿਲਾਪ ਦੀ ਤਾਂਘ ਨੂੰ ਬਿਆਨ ਕਰ ਕੇ ਅੰਤ ਬਿਰਹੋਂ-ਕੁਠੀ ਆਤਮਾ ਦਾ ਮਿਲਾਪ ਦਰਸਾਇਆ ਹੈ।

### ਵਿਸ਼ਾ-ਵਸਤੂ

ਇਸ ਬਾਰਹਮਾਹ ਦਾ ਵਿਸ਼ਾ ਅਧਿਆਤਮਕ ਹੈ। ਗੁਰੂ ਅਰਜਨ ਦੇਵ ਜੀ ਨੇ ਉਪਦੇਸ਼ਾਤਮਕ ਆਸ਼ੇ ਨੂੰ ਇਸ ਵਿਚ ਮੁੱਖ ਰੱਖਿਆ ਹੈ। ਉਨ੍ਹਾਂ ਨੇ ਦਸਿਆ ਹੈ ਕਿ ਜੀਵ ਆਪਣੇ ਕੀਤੇ ਕਰਮਾਂ ਕਾਰਨ ਥਾਂ ਥਾਂ ਭਟਕ ਰਿਹਾ ਹੈ ਅਤੇ ਦੁਖੀ ਹੋ ਰਿਹਾ ਹੈ। ਇਹੋ ਹੀ ਉਸ ਦੀ ਬਿਰਹੋਂ-ਅਵਸਥਾ ਹੈ। ਪ੍ਰਭੂ ਤੋਂ ਦੂਰ ਜਾ ਕੇ ਉਹ 'ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ' ਵਾਲੀ ਦਸ਼ਾ ਵਿਚ ਵਿਚਰ ਰਿਹਾ ਹੈ। ਅੰਤ ਨਾਮ, ਸਤਿਸੰਗ ਅਤੇ ਸਾਧੂ-ਜਨਾਂ ਦੀ ਸ਼ਰਨ ਰਾਹੀਂ ਉਹ 'ਜਹ ਤੇ ਉਪਜੀ ਤਹ ਮਿਲੀ' ਵਾਲੀ ਅਵਸਥਾ ਦੀ ਪ੍ਰਾਪਤੀ ਕਰ ਲੈਂਦਾ ਹੈ, ਅਤੇ ਇਸ ਤਰ੍ਹਾਂ ਉਹ ਜੀਵਨ ਦੀ ਆਖ਼ਰੀ ਮੰਜ਼ਲ 'ਤੇ ਪਹੁੰਚ ਜਾਂਦਾ ਹੈ। ਗੁਰੂ ਸਾਹਿਬ ਨੇ ਕੁਦਰਤ-ਵਰਣਨ ਨੂੰ ਪਿੱਠ-ਭੂਮੀ ਵਿਚ ਸਿਰਜ ਕੇ ਨਾਮ ਦੀ ਮਹਿਮਾ, ਬ੍ਰਹਮ ਦੀ ਸਰਬ-ਵਿਆਪਕਤਾ ਅਤੇ ਆਚਾਰਾਂ ਦੀ ਸ੍ਰੇਸ਼ਟਤਾ ਦ੍ਰਿੜ੍ਹ ਕਰਵਾਈ ਹੈ। ਇਸ ਬਾਰਹਮਾਹ ਵਿਚ ਜਜ਼ਬੇ ਨਾਲੋਂ ਫ਼ਲਸਫ਼ੇ ਦੀ ਵਿਆਪਕਤਾ ਤੀਬਰ ਹੈ।

## ਸੰਖੇਪ ਸਾਰ ਇਸ ਪ੍ਰਕਾਰ ਹੈ

ਇਸ ਬਾਰਹਮਾਹ ਦੀ ਪਹਿਲੀ ਪਉੜੀ ਵਿਚ ਜੀਵ ਵਲੋਂ ਪ੍ਰਭੂ ਦੇ ਨਿਹਚਲ-ਧਾਮ ਦੀ ਪ੍ਰਾਪਤੀ ਲਈ ਅਰਜੋਈ ਹੈ। ਦੂਜੀ ਪਉੜੀ ਵਿਚ ਈਸ਼ਵਰ ਦੀ ਸਰਬ-ਵਿਆਪਕਤਾ, ਸੰਤ ਪੁਰਸ਼ਾਂ ਦੀ ਸੰਗਤ ਤੇ ਨਾਮ ਦੀ ਸ਼ਕਤੀ ਉੱਪਰ ਜ਼ੋਰ ਦਿੱਤਾ ਹੈ। ਤੀਜੀ ਪਉੜੀ ਵਿਚ ਸੰਸਾਰਕ ਪਦਾਰਥਾਂ ਦੀ ਨਾਸ਼ਮਾਨਤਾ ਦੱਸ ਕੇ ਪ੍ਰਭੂ-ਭਗਤਾਂ ਦਾ ਸੱਚਾ ਸਾਥ ਮੰਗਿਆ ਹੈ। ਚੌਥੀ ਪਉੜੀ ਵਿਚ ਪ੍ਰਭੂ ਦੀ ਰਜ਼ਾ ਨੂੰ ਸ਼ਕਤੀ-ਸ਼ਾਲੀ ਮੰਨਿਆ ਹੈ। ਪੰਜਵੀਂ ਪਉੜੀ ਵਿਚ ਦੱਸਿਆ ਹੈ ਕਿ ਮਨੁੱਖੀ ਆਸਰੇ ਨਿਸਫਲ ਹਨ ਅਤੇ ਸੁਖ ਕੇਵਲ ਪ੍ਰਭੂ ਦੀ ਸ਼ਰਨ ਵਿਚ ਹੀ ਹੈ। ਛੇਵੀਂ ਪਉੜੀ ਵਿਚ ਸ਼ਬਦ ਦੀ ਪ੍ਰਾਪਤੀ ਨੂੰ ਸਭ ਤੋਂ ਵੱਡਾ ਸਹਾਰਾ ਦੱਸਿਆ ਹੈ। ਸਤਵੀਂ ਪਉੜੀ ਵਿਚ ਸਰੀਰਕ ਸੁੰਦਰਤਾ ਦਾ ਬਿਨਸ ਜਾਣਾ ਦ੍ਰਿੜ੍ਹ ਕਰਵਾਇਆ ਹੈ। ਅੱਠਵੀਂ ਪਉੜੀ ਵਿਚ ਸੰਤ ਪੁਰਸ਼ਾਂ ਰਾਹੀਂ ਅਨੰਦ ਦੀ ਪ੍ਰਾਪਤੀ ਨੂੰ ਬਿਆਨਿਆ ਹੈ। ਨੌਵੀਂ ਪਉੜੀ ਵਿਚ ਪ੍ਰਭੂ ਤੋਂ ਵਿਛੜੇ ਜੀਵਾਂ ਨੂੰ ਦਰ ਦਰ ਭਟਕਦਿਆਂ ਤੇ ਦੁਖੀ ਹੁੰਦਿਆਂ ਵਿਖਾਇਆ ਹੈ। ਦਸਵੀਂ ਪਉੜੀ ਵਿਚ ਪ੍ਰਭੂ-ਮਿਲਾਪ ਨੂੰ ਹੀ ਸਭ ਤੋਂ ਉੱਤਮ ਸ਼ਿੰਗਾਰ ਦਰਸਾਇਆ ਹੈ। ਯਾਰ੍ਹਵੀਂ ਪਉੜੀ ਵਿਚ ਪ੍ਰਭੂ-ਸੰਜੋਗ ਦੇ ਨਿੱਘ ਰਾਹੀਂ ਪੋਹ ਮਹੀਨੇ ਦੀ ਸਰਦੀ ਨੂੰ ਬੇ-ਅਸਰ ਦੱਸਿਆ ਹੈ। ਬਾਰ੍ਹਵੀਂ ਪਉੜੀ ਵਿਚ ਸਿਖਿਆ ਦਿੱਤੀ ਹੈ ਕਿ ਕਾਮਾਦਿਕਾਂ ਤੋਂ ਬਚਣ ਦਾ ਸਾਧਨ ਸਾਧ ਸੰਗਤ ਅਤੇ ਨਾਮ-ਸਿਮਰਨ ਹੀ ਹੈ। ਤੇਰ੍ਹਵੀਂ ਪਉੜੀ ਵਿਚ ਪ੍ਰੀਤਮ-ਸੰਜੋਗ ਸਮੇਂ ਮਨ ਵਿਚ ਉਠਦੇ ਸੰਗੀਤ ਅਤੇ ਮੰਗਲ-ਧੁਨੀਆਂ ਦਾ ਵਰਣਨ ਕੀਤਾ ਹੈ। ਚੌਦ੍ਹਵੀਂ ਪਉੜੀ ਵਿਚ ਨਾਮ ਰਾਹੀਂ ਪ੍ਰਭੂ-ਪ੍ਰਾਪਤੀ ਦੀ ਅਵਸਥਾ ਨੂੰ ਵਡਿਆਇਆ ਹੈ ਤੇ ਇਸ ਅਵਸਥਾ ਵਿਚ ਜੀਵ-ਆਤਮਾ ਲਈ ਸਾਰੇ ਮਹੀਨੇ ਤੇ ਮਹੂਰਤ ਆਦਿ ਸ਼ੋਭਨੀਕ ਹੁੰਦੇ ਦੱਸੇ ਹਨ।

## ਅਧਿਆਤਮਕ ਵਿਚਾਰ

ਗੁਰੂ ਅਰਜਨ ਦੇਵ ਜੀ ਨੇ ਅਧਿਆਤਮਕ ਦ੍ਰਿਸ਼ਟੀ-ਕੋਣ ਤੋਂ ਉਪਦੇਸ਼ਾਤਮਕ ਰੁਚੀ ਨੂੰ ਅਪਣਾਇਆ ਹੈ, ਪ੍ਰਭੂ ਤੋਂ ਭੁਲੀ ਭਟਕੀ ਆਤਮਾ ਨੂੰ ਪ੍ਰਭੂ ਨਾਲ ਜੁੜਨ ਦੀ ਪ੍ਰੇਰਨਾ ਦਿੱਤੀ ਹੈ ਅਤੇ ਪ੍ਰਭੂ-ਸ਼ਰਨ ਨੂੰ ਹੀ ਮਨੁੱਖ ਦਾ ਅੰਤਮ ਸਹਾਰਾ ਦੱਸਿਆ ਹੈ :

**ਕਿਰਤਿ ਕਰਮ ਕੇ ਵੀਛੁੜੇ, ਕਰਿ ਕਿਰਪਾ ਮੇਲਹੁ ਰਾਮ॥**
**ਚਾਰਿ ਕੁੰਟ ਦਹਦਿਸ ਭ੍ਰਮੇ, ਥਕਿ ਆਏ ਪ੍ਰਭ ਕੀ ਸਾਮ॥੧॥**

ਅੰਤ ਸਾਧ ਸੰਗਤ, ਨਾਮ ਸਿਮਰਨ, ਭਗਤੀ ਅਤੇ ਪ੍ਰੇਮਾ ਭਾਵ ਰਾਹੀਂ ਜੀਵ ਨੂੰ ਮਿਲਾਪ ਵਾਲੀ ਪਦਵੀ ਪ੍ਰਾਪਤ ਕਰਦਿਆਂ ਵਿਖਾਇਆ ਹੈ। ਇਸ ਤਰ੍ਹਾਂ :

**ਜਿਨਿ ਜਿਨਿ ਨਾਮੁ ਧਿਆਇਆ, ਤਿਨ ਕੇ ਕਾਜ ਸਰੇ ॥੧੪॥**

ਦੇ ਸਿਧਾਂਤ ਨੂੰ ਉੱਚਾ ਦਰਸਾ ਕੇ ਮਨੁੱਖ ਨੂੰ ਧਾਰਮਿਕ ਮਾਰਗ 'ਤੇ ਚਲਣ ਦੀ ਸਿਖਿਆ ਦਿੱਤੀ ਹੈ।

## ਬ੍ਰਹਮ ਦਾ ਸਰੂਪ

ਨਿਰਗੁਣ ਪ੍ਰਭੂ ਦੇ ਸਰਗੁਣ ਸਰੂਪ ਨੂੰ ਬਿਆਨ ਕਰਨ ਲਈ ਉਸ ਨੂੰ ਸਰਬ-ਸ਼ਕਤੀਮਾਨ[੧] ਤੇ ਸਰਬ ਵਿਆਪਕ[੨] ਦੱਸਿਆ ਹੈ। ਪ੍ਰਭੂ ਸਾਰੀ ਸ੍ਰਿਸ਼ਟੀ ਵਿਚ ਰਮਿਆ ਹੋਇਆ ਹੈ।[੩] ਉਹ ਸਭ ਦੇ ਸੰਕਟ ਦੂਰ ਕਰਨ ਵਾਲਾ 'ਬੰਦੀ-ਮੋਚ' ਅਤੇ ਜੀਵਨ ਪ੍ਰਦਾਨ ਕਰਨ ਵਾਲਾ 'ਜਗ-ਜੀਵਨ ਪੁਰਖ' ਹੈ।

ਬਾਰਹਮਾਹ ਤੁਖਾਰੀ ਵਿਚ ਬ੍ਰਹਮ ਦਾ ਸਰੂਪ ਵਧੇਰੇ ਕਰਕੇ ਸਰਗੁਣ-ਮਈ 'ਕੰਤ' ਭਾਵਨਾ ਵਾਲਾ ਹੈ, ਪਰੰਤੂ ਏਥੇ ਗੁਰੂ ਅਰਜਨ ਦੇਵ ਜੀ ਨੇ ਪ੍ਰਭੂ ਦੇ ਨਿਰਗੁਣ ਸਰੂਪ ਨੂੰ ਮੁੱਖ ਰੱਖ ਕੇ ਉਸ ਵਿਚ ਸਰਗੁਣਤਾ ਨੂੰ ਭਰਿਆ ਹੈ। ਗੁਰੂ ਨਾਨਕ ਦੇਵ ਜੀ ਦੇ ਬਾਰਹਮਾਹ ਤੁਖਾਰੀ ਵਾਂਗ 'ਕੰਤ' ਸਰੂਪ ਨੂੰ ਇਸ ਬਾਰਹਮਾਹ ਵਿਚ ਨਹੀਂ ਉਘਾੜਿਆ।

## ਜੀਵ

ਜੀਵ ਆਪਣੇ ਪੂਰਬਲੇ ਕਰਮਾਂ ਕਾਰਨ ਪਰਮਾਤਮਾ ਤੋਂ ਦੂਰ ਹੋ ਜਾਂਦਾ ਹੈ।[੪] ਉਹ ਦ੍ਵੈਤ-ਭਾਵਨਾ ਅਧੀਨ ਪ੍ਰਭੂ ਨੂੰ ਵਿਸਾਰ ਕੇ ਮਾਇਆ ਦੇ ਜੰਜਾਲ ਵਿਚ ਫਸ ਜਾਂਦਾ ਹੈ।[੫] ਅਤੇ ਸੰਸਾਰਕ ਜੀਵਾਂ ਦੇ ਆਸਰੇ ਢੂੰਡਦਾ ਫਿਰਦਾ ਹੈ,[੬] ਪਰ ਸੁਖ ਦੀ ਪ੍ਰਾਪਤੀ ਨਾਮ ਤੋਂ ਬਿਨਾਂ ਹੋ ਹੀ ਨਹੀਂ ਸਕਦੀ, ਜਿਸ ਕਰਕੇ ਉਹ ਦੁਖੀ

---

੧. ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ ॥੪॥
੨. ਜਲਿ ਥਲਿ ਮਹੀਅਲਿ ਪੂਰਿਆ, ਰਵਿਆ ਵਿਚਿ ਵਣਾ ॥੨॥
੩. ਵਣੁ ਤਿਣੁ ਪ੍ਰਭ ਸੰਗਿ ਮਉਲਿਆ, ਸੰਮ੍ਰਥ ਪੁਰਖੁ ਅਪਾਰੁ ॥੬॥
੪. ਕਿਰਤਿ ਕਰਮ ਕੇ ਵੀਛੁੜੇ.....॥੧॥
੫. ਹਰਿ ਸਾਜਨੁ ਪੁਰਖੁ ਵਿਸਾਰਿ ਕੈ, ਲਗੀ ਮਾਇਆ ਧੋਹੁ ॥੩॥
੬. ਜਗ ਜੀਵਨ ਪੁਰਖੁ ਤਿਆਗਿ ਕੈ, ਮਾਣਸ ਸੰਦੀ ਆਸ ॥੫॥

ਹੁੰਦਾ ਹੈ। ਅਜਿਹੀ ਹਾਲਤ ਵਿਚ ਸੰਸਾਰਿਕ ਪਦਾਰਥਾਂ ਦੇ ਭੋਗ ਤੇ ਸੱਜਣ ਮਿੱਤਰ ਬੁਰੇ ਲਗਦੇ ਹਨ।[1] ਇਸ ਲਈ ਮਨੁੱਖ ਨੇ ਪ੍ਰਭੂ-ਮਿਲਾਪ ਦੀ ਪ੍ਰਾਪਤੀ ਲਈ ਅਤੇ ਵਿਛੋੜੇ ਦੇ ਦੁਖ ਤੋਂ ਛੁਟਕਾਰਾ ਪਾਣ ਦੇ ਸਾਧਨ ਧਾਰਮਿਕ ਕਰਮ ਤੇ ਸ਼ੁਭ-ਆਚਾਰਾਂ ਦਾ ਧਾਰਨੀ ਹੋਣਾ ਹੀ ਹੈ।

## ਆਚਰਨ ਦੀ ਉਚਤਾ

ਗੁਰੂ ਸਾਹਿਬ ਨੇ ਜੀਵ ਦੇ ਉੱਚੇ ਆਦਰਸ਼ ਦਾ ਲਕਸ਼ ਪੇਸ਼ ਕੀਤਾ ਹੈ ਅਤੇ ਉਸ ਦੀ ਪ੍ਰਾਪਤੀ ਲਈ ਸਾਧਨ ਦੱਸੇ ਹਨ। ਫਿਰ ਜੋ ਲੋਕ ਉਸ ਪੱਧਰ 'ਤੇ ਪਹੁੰਚ ਜਾਂਦੇ ਹਨ, ਉਨ੍ਹਾਂ ਦੀ ਉਸ ਅਵਸਥਾ ਦਾ ਵਰਣਨ ਅਤੇ ਸਮਾਜ ਵਲੋਂ ਉਨ੍ਹਾਂ ਪ੍ਰਥਾਇ ਅਪਣਾਇਆ ਰਵੱਈਆ, ਇਨ੍ਹਾਂ ਸ਼ਬਦਾਂ ਵਿਚ ਬਿਆਨ ਕੀਤਾ ਹੈ :

> **ਜਨਮ ਕਰਮ ਮਲੁ ਉਤਰੈ, ਮਨ ਤੇ ਜਾਇ ਗੁਮਾਨੁ ॥**
> **ਕਾਮਿ ਕਰੋਧਿ ਨ ਮੋਹੀਐ, ਬਿਨਸੈ ਲੋਭੁ ਸੁਆਨੁ ॥**
> **ਸਚੈ ਮਾਰਗਿ ਚਲਦਿਆ, ਉਸਤਤਿ ਕਰੇ ਜਹਾਨੁ ॥੧੨॥**

## ਭਗਤੀ

ਦੋਹਾਂ ਬਾਰਹਮਾਹਿਆਂ ਵਿਚ ਗੁਰੂ ਸਾਹਿਬ ਨੇ ਪ੍ਰਭੂ ਨੂੰ ਪਤੀ, ਕੰਤ, ਨਾਹੁ, ਸਾਜਨ ਆਦਿ ਦੇ ਰੂਪ ਵਿਚ ਚਿਤਰਿਆ ਹੈ, ਪਰਮਾਤਮਾ ਨਾਲ ਭਾਵਕ ਤੇ ਜਜ਼ਬਾਤੀ ਸਾਂਝ ਪਾਈ ਹੈ ਅਤੇ ਸੰਜੋਗ ਤੇ ਵਿਜੋਗ ਦੀਆਂ ਹਾਲਤਾਂ 'ਤੇ ਆਧਾਰਤ ਸੁਹਾਗਣ ਤੇ ਦੁਹਾਗਣ ਦੇ ਸੰਕਲਪ ਚਿਤਰੇ ਹਨ। ਮਿਲਾਪ ਸਮੇਂ ਪ੍ਰੇਮ ਵਿਚ ਰੰਗੀ ਇਸਤ੍ਰੀ ਨੂੰ ਸੁਹਾਗਣ ਅਤੇ ਵਿਜੋਗ ਸਮੇਂ ਲੁਛ ਲੁਛ ਮਰਦੀ ਖੋਟੇ ਕਰਮਾਂ ਵਾਲੀ ਨੂੰ ਦੁਹਾਗਣ ਕਿਹਾ ਹੈ। ਪ੍ਰਭੂ ਨਾਲ ਪਤੀ-ਪਤਨੀ ਵਾਲੇ ਉਪਰ ਦੱਸੇ ਟਾਏ ਰਿਸ਼ਤੇ ਨੂੰ ਡਾ. ਰਤਨ ਸਿੰਘ ਜੱਗੀ ਨੇ 'ਨਾਰਦ ਭਗਤੀ ਸੂਤ੍ਰ' 'ਤੇ ਆਧਾਰਿਤ 'ਕਾਤਾ ਭਾਵ' ਵਾਲੀ ਭਗਤੀ ਕਿਹਾ ਹੈ।[2] 'ਕਾਤਾ-ਭਾਵ' ਵਾਲੀ ਭਗਤੀ ਦੇ ਅੱਗੋਂ ਸੰਜੋਗ ਤੇ ਵਿਜੋਗ-ਪੱਖ ਉਪ ਰੂਪ ਹਨ। ਦੋਹਾਂ ਬਾਰਹਮਾਹਾਂ ਵਿਚ 'ਕਾਤਾ-ਭਾਵ' ਭਗਤੀ ਦੇ ਸਾਰੇ ਲੱਛਣ ਮਿਲਦੇ ਹਨ। ਪਰੰਤੂ ਗੁਰਮਤਿ ਵਿਚਲੀ ਸਰਗੁਣੀ

---

੧. ਸ੍ਰਬ ਸੀਗਾਰ ਤੰਬੋਲ ਰਸ, ਸਣੁ ਦੇਹੀ ਸਭ ਖਾਮ॥
ਪ੍ਰਭ ਸੁਆਮੀ ਕੰਤ ਵਿਹੂਣੀਆ, ਮੀਤ ਸਜਣ ਸਭਿ ਜਾਮ॥੧॥

੨. *ਗੁਰੂ ਨਾਨਕ ਦੀ ਵਿਚਾਰਧਾਰਾ*, ਪੰਨਾ ੪੨੫।

ਪ੍ਰੇਮਾ-ਭਗਤੀ ਨਾਲੋਂ ਇਸ ਦਾ ਫ਼ਰਕ ਹੈ। ਏਥੇ ਜਗਿਆਸੂ ਪ੍ਰਭੂ ਨਾਲ ਭਾਵਕ ਸੰਬੰਧ ਕਾਇਮ ਕਰ ਕੇ ਵੀ ਆਚਾਰ ਤੇ ਸਦ-ਬ੍ਰਿਤੀ ਦਾ ਤਿਆਗ ਨਹੀਂ ਕਰਦਾ। ਉਹ 'ਨਿਰਮਲ ਭਉ' ਦੀ ਹੱਦ ਵਿਚ ਰਹਿੰਦਾ ਹੈ।

ਇਸ ਬਾਰਹਮਾਹ ਵਿਚ ਜਗਿਆਸੂ, ਪ੍ਰਭੂ ਨੂੰ ਕੰਤ, ਸਾਜਨ, ਪੁਰਖ, ਸਹੁ ਅਤੇ ਹੁਰਿ ਨਾਹੁ ਦੇ ਰੂਪ ਵਿਚ ਤੱਕਦਾ ਹੋਇਆ ਆਪਣੀ ਦਸ਼ਾ ਨੂੰ ਦੁਹਾਗਣ ਤੇ ਸੁਹਾਗਣ ਰੂਪ ਵਿਚ ਚਿੱਤਰਦਾ ਹੈ। ਸੰਜੋਗ-ਭਗਤੀ ਅਤੇ ਵਿਜੋਗ-ਭਗਤੀ ਦੇ ਆਦਰਸ਼ਕ ਪੱਖ ਵੀ ਵਰਣਨ ਹੋਏ ਮਿਲਦੇ ਹਨ। ਭਗਤੀ ਦੇ ਹੋਰ ਸਾਧਨ ਗੁਰੂ, ਸੰਤ, ਸਾਧੂ ਦੀ ਸ਼ਰਨ, ਨਾਮ ਸਿਮਰਨ, ਕੀਰਤਨ, ਚਰਨ-ਸੇਵਾ, ਸਤਿਸੰਗ, ਰਜ਼ਾ ਅਤੇ ਬੰਦਨਾ ਆਦਿ ਰੂਪ ਵੀ ਵੇਖੇ ਜਾ ਸਕਦੇ ਹਨ:

*(ੳ) ਅਰਾਧਨਾ*

ਚੇਤਿ ਗੋਵਿੰਦੁ ਅਰਾਧੀਐ, ਹੋਵੈ ਅਨੰਦੁ ਘਣਾ ॥੨॥

*(ਅ) ਸਤਸੰਗ*

ਸਾਧੂ ਸੰਗੁ ਪਰਾਪਤੇ, ਨਾਨਕ ਰੰਗ ਮਾਣੰਨਿ ॥੪॥

*(ੲ) ਚਰਨ ਨਿਵਾਸ*

ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ ॥੧੧॥

*(ਸ) ਨਾਮ ਸਿਮਰਨ*

ਹਰਿ ਕਾ ਨਾਮੁ ਧਿਆਇ ਸੁਣਿ, ਸਭਨਾ ਨੋ ਕਰਿ ਦਾਨੁ ॥੧੨॥

*(ਹ) ਹੁਕਮ (ਰਜ਼ਾ)*

ਜੋ ਹਰਿ ਲੋੜੇ ਸੋ ਕਰੇ, ਸੋਈ ਜੀਅ ਕਰੰਨਿ ॥੪॥

*(ਕ) ਸਾਧ-ਸੰਗ*

ਮਾਘਿ ਮਜਨੁ ਸੰਗਿ ਸਾਧੂਆ, ਧੂੜੀ ਕਰਿ ਇਸਨਾਨੁ ॥੧੨॥

*(ਖ) ਸੰਤ*

ਸੰਤ ਸਹਾਈ ਪ੍ਰੇਮ ਕੇ, ਹਉ ਤਿਨ ਕੈ ਲਾਗਾ ਪਾਇ ॥੯॥

## ਕਲਾ ਪੱਖ

ਗੁਰੂ ਅਰਜਨ ਦੇਵ ਜੀ ਦੀ ਕਲਾ ਦਾ ਲੋਕ-ਆਸ਼ੇ ਤੋਂ ਵਿਸ਼ੇਸ਼ ਮਹੱਤਵ ਹੈ। ਉਨ੍ਹਾਂ ਦੀ ਕਲਾ ਵਿਚ ਇਹ ਚਮਤਕਾਰ ਹੈ ਕਿ ਬੋਲੀ, ਖ਼ਿਆਲਾਂ, ਭਾਵਾਂ ਅਤੇ ਵਲਵਲਿਆਂ ਵਿਚ ਅਜਿਹਾ ਹੁਲਾਰਾ ਹੈ ਕਿ ਉਨ੍ਹਾਂ ਦੀਆਂ ਬਾਣੀਆਂ ਸਹਿਜੇ ਹੀ ਆਪਣੇ ਆਪ ਮੂੰਹ 'ਤੇ ਚੜ੍ਹ ਜਾਂਦੀਆਂ ਹਨ। ਇਹੋ ਕਾਰਨ ਹੈ ਕਿ ਸੁਖਮਨੀ ਸਾਹਿਬ ਵਰਗੀ ਬਹੁਤ ਲੰਬੀ ਬਾਣੀ ਪ੍ਰੋਫ਼ੈਸਰ ਪੂਰਨ ਸਿੰਘ ਜੀ ਨੇ ਇਕੋ ਦਿਨ ਵਿਚ ਜ਼ਬਾਨੀ ਯਾਦ ਕਰ ਲਈ ਸੀ।[੧] ਗੁਰੂ ਅਰਜਨ ਦੇਵ ਜੀ ਦੀਆਂ ਬਾਣੀਆਂ ਆਮ ਲੋਕਾਂ ਦੇ ਕੰਠ ਤੋਂ ਸੁਣੀਆਂ ਜਾ ਸਕਦੀਆਂ ਹਨ।

ਉਨ੍ਹਾਂ ਦੀ ਕਲਾ ਵਿਚ ਸੰਗੀਤ ਤੇ ਭਾਵਾਂ ਦਾ ਸੁਮੇਲ ਹੈ। ਕਿਸੇ ਉਚੇਰੇ ਅਨੁਭਵ ਦੇ ਬਿਆਨ ਸਮੇਂ, ਉਹ ਕਲਾ-ਪੱਖ ਨੂੰ ਅੱਖੋਂ ਉਹਲੇ ਨਹੀਂ ਹੋਣ ਦੇਂਦੇ। ਇਸ ਬਾਰਹਮਾਹ ਵਿਚ ਵੀ ਗੁਰੂ ਸਾਹਿਬ ਨੇ ਅਜਿਹੀ ਮਿਸਾਲ ਪੇਸ਼ ਕੀਤੀ ਹੈ। ਫਲ-ਸਰੂਪ ਇਸ ਬਾਣੀ ਦਾ ਗਾਇਨ ਹਰ ਦੇਸੀ ਮਹੀਨੇ ਦੇ ਸ਼ੁਰੂ ਵਿਚ ਬੜੇ ਸਤਿਕਾਰ ਨਾਲ ਕੀਤਾ ਜਾਂਦਾ ਹੈ।

## ਸ਼ੈਲੀ

ਪ੍ਰੋ. ਦੀਵਾਨ ਸਿੰਘ ਜੀ ਅਨੁਸਾਰ ਗੁਰੂ ਅਰਜਨ ਦੇਵ ਜੀ ਨੇ ਵਿਸ਼ੇ ਅਤੇ ਰੂਪ ਦੇ ਪੱਖ ਤੋਂ ਗੁਰੂ ਨਾਨਕ ਦੇਵ ਜੀ ਦੇ ਸਮਾਂਤਰ ਰਚਨਾ ਕੀਤੀ ਹੈ।[੨] ਇਸ ਬਾਰਹਮਾਹ ਵਿਚ ਉਨ੍ਹਾਂ ਨੇ ਸਮਾਜਕ ਆਸ਼ੇ ਵਾਲੇ ਕਾਵਿ-ਰੂਪ ਬਾਰਹਮਾਹ ਨੂੰ ਰਹੱਸਵਾਦੀ ਅਤੇ ਅਧਿਆਤਮਕ ਰੰਗ ਵਿਚ ਰੰਗ ਦਿੱਤਾ ਹੈ। ਆਪ ਦੀ ਸ਼ੈਲੀ ਵਿਚ ਸਹਿਜ ਤੇ ਸੰਜਮ ਹੈ; ਠਰ੍ਹੰਮਾ ਤੇ ਡੂੰਘਾਈ ਹੈ। ਏਥੇ ਇਸ ਬਾਰਹਮਾਹ ਵਿਚ ਬੁੱਧੀ, ਭਾਵ ਅਤੇ ਸੁਹਜ ਦਾ ਸੰਤੁਲਨ ਮਿਲਦਾ ਹੈ। ਸਾਰੀ ਬਾਣੀ ਵਿਚ ਸੰਗੀਤਮਈ ਪ੍ਰਭਾਵ ਦ੍ਰਿਸ਼ਟ-ਮਾਨ ਹੈ। ਅਧਿਆਤਮਕ ਵਿਚਾਰ ਨੂੰ ਸੁਚੱਜੀ ਸ਼ੈਲੀ ਰਾਹੀਂ ਨਿਰੂਪਣ ਕੀਤਾ ਹੈ। ਭਾਵਕਤਾ ਦੀ ਥਾਂ ਬੜੇ ਸੋਚੇ-ਸਮਝੇ ਢੰਗ ਨਾਲ ਰਹੱਸਮਈ ਵਿਚਾਰ ਨੂੰ ਪ੍ਰਗਟਾਇਆ ਹੈ। ਸ਼ੈਲੀ ਵਿਚ ਪ੍ਰਸਾਦ-ਸ਼ੈਲੀ ਦੇ ਤੱਤ ਮੌਜੂਦ ਹਨ।

---

੧. *ਪ੍ਰੋ. ਪੂਰਨ ਸਿੰਘ ਜੀਵਨ ਤੇ ਕਵਿਤਾ*, ਸਫ਼ਾ ੧੧੪।

੨. *ਗੁਰੂ ਨਾਨਕ ਦੀ ਸਾਹਿੱਤਕ ਪ੍ਰਤਿਭਾ ਤੇ ਹੋਰ ਲੇਖ*, ੧੯੭੦ (ਦੂਜੀ ਛਾਪ), ਪੰਨਾ ੧੩੨।

## ਰਸ

ਚੈਤੰਨ-ਮਹਾ ਪ੍ਰਭੂ ਦੇ ਅਨੁਆਈ ਵੈਸ਼ਨਵ-ਆਚਾਰੀਆ ਨੇ ਭਗਤੀ ਰਸ ਨੂੰ ਇਕ ਸੁਤੰਤਰ ਰਸ ਮੰਨਿਆ ਹੈ। ਰੂਪਗੋਸਵਾਮੀ ਨੇ ਆਪਣੀ ਪੁਸਤਕ *ਭਗਤੀ ਰਸਾਮਰਤ ਸਿੰਧੂ* ਵਿਚ ਭਗਤੀ ਨੂੰ ਉਜਲ ਰਸ ਕਿਹਾ ਹੈ।

ਬਾਰਹਮਾਹ ਮਾਝ ਵਿਚ 'ਭਗਤੀ-ਰਸ' ਦੀ ਪ੍ਰਧਾਨਤਾ ਹੈ। ਇਸ ਬਾਰਹਮਾਹ ਵਿਚ ਸ਼ਿੰਗਾਰ-ਰਸ ਦਾ ਗੌਣ ਸਥਾਨ ਹੈ, ਫਿਰ ਵੀ ਸ਼ਿੰਗਾਰ-ਰਸ ਦੇ ਸੰਜੋਗ ਤੇ ਵਿਜੋਗ-ਪੱਖ ਸੁੰਦਰ ਢੰਗ ਨਾਲ ਆਪਣਾ ਪ੍ਰਭਾਵ ਛੱਡਦੇ ਹਨ। ਸਮੁੱਚਾ ਭਾਵ ਭਗਤੀ ਰਸ ਦਾ ਹੈ। ਉਦਾਹਰਣ ਲਈ ਵੇਖੋ:

> **ਸਾਵਣਿ ਸਰਸੀ ਕਾਮਣੀ, ਚਰਨ ਕਮਲ ਸਿਉ ਪਿਆਰੁ॥**
> **ਮਨੁ ਤਨੁ ਰਤਾ ਸਚ ਰੰਗਿ, ਇਕੋ ਨਾਮੁ ਅਧਾਰੁ॥**
> **ਬਿਖਿਆ ਰੰਗ ਕੂੜਾਵਿਆ, ਦਿਸਨਿ ਸਭੇ ਛਾਰੁ॥**
> **ਹਰਿ ਅੰਮ੍ਰਿਤ ਬੂੰਦ ਸੁਹਾਵਣੀ, ਮਿਲਿ ਸਾਧੂ ਪੀਵਣਹਾਰੁ॥**
> **ਵਣੁ ਤਿਣੁ ਪ੍ਰਭ ਸੰਗਿ ਮਉਲਿਆ, ਸੰਮ੍ਰਥ ਪੁਰਖੁ ਅਪਾਰੁ॥**
> **ਹਰਿ ਮਿਲਣੈ ਨੋ ਮਨੁ ਲੋਚਦਾ, ਕਰਮਿ ਮਿਲਾਵਣਹਾਰੁ॥**
> **ਜਿਨੀ ਸਖੀਏ ਪ੍ਰਭੁ ਪਾਇਆ, ਹਉ ਤਿਨ ਕੈ ਸਦ ਬਲਿਹਾਰ॥**
> **ਨਾਨਕ ਹਰਿ ਜੀ ਮਇਆ ਕਰਿ, ਸਬਦਿ ਸਵਾਰਣਹਾਰੁ॥**
> **ਸਾਵਣੁ ਤਿਨਾ ਸੁਹਾਗਣੀ, ਜਿਨ ਰਾਮਨਾਮੁ ਉਰਿ ਹਾਰੁ॥੬॥**

ਉਪਰੋਕਤ ਪਉੜੀ ਵਿਚ ਜਗਿਆਸੂਆਂ ਦੀ ਪ੍ਰੇਮਾ-ਭਗਤੀ ਸਥਾਈ ਭਾਵ ਹੈ, ਪਰਮਾਤਮਾ ਆਲੰਬਨ ਵਿਭਾਗ, ਸ੍ਰਿਸ਼ਟੀ ਦਾ ਕੂੜਾਵਾਪਨ ਨਜ਼ਰ ਆਉਣਾ ਅਤੇ ਪ੍ਰਭੂ ਮਿਲਣ ਲਈ ਅਨਿੰਨ ਭਗਤੀ (ਹਰਿ ਮਿਲਣੈ ਨੋ ਮਨੁ ਲੋਚਦਾ.....) ਆਦਿ ਅਨੁਭਾਵ ਹਨ। ਗੁਰੂ ਸਾਹਿਬ ਨੇ ਭਗਤੀ-ਰਸ ਲਈ 'ਅੰਮ੍ਰਿਤ ਬੂੰਦ' ਤੇ 'ਪ੍ਰੇਮ-ਰਸ' ਦੇ ਸ਼ਬਦਾਂ ਦਾ ਪ੍ਰਯੋਗ ਵੀ ਕੀਤਾ ਹੈ।

## ਬਿਰਹੋਂ-ਵਰਣਨ

ਬਾਰਹਮਾਹ ਤੁਖਾਰੀ ਵਿਚ ਵਿਜੋਗਣ ਇਸਤ੍ਰੀ ਦੀ ਵਿਆਕੁਲਤਾ ਦਾ ਪ੍ਰਭਾਵਸ਼ਾਲੀ ਵਰਣਨ ਹੈ। ਉਥੇ ਬਿਰਹਨ ਦੀ ਬਿਹਬਲਤਾ ਤੇ ਕਸਕ ਦਾ ਅੰਤ ਨਹੀਂ, ਪਰ ਇਥੇ ਬਾਰਹਮਾਹ ਮਾਝ ਵਿਚ ਉਸ ਦਾ ਰੂਪ ਬਦਲਿਆ ਹੋਇਆ ਹੈ; ਇਥੇ ਵਿਜੋਗਣ ਇਸਤ੍ਰੀ ਸੰਭਲ ਸੰਭਲ ਕੇ ਤੁਰਦੀ ਹੈ। ਉਸ ਵਿਚ ਠਰ੍ਹੰਮਾ ਤੇ

ਧੀਰਜ ਹੈ ਅਤੇ ਨਾਮ ਦਾ ਆਸਰਾ ਹੈ। ਉਸ ਦੀਆਂ ਕਰੁਣਾਮਈ ਅਤੇ ਵਿਜੋਗ-ਵੇਦਨਾਵਾਂ ਦਾ ਵਰਣਨ ਤਾਂ ਜ਼ਰੂਰ ਹੈ, ਪਰ ਉਸ ਵਿਚ ਬਾਰਹਮਾਹ ਤੁਖਾਰੀ ਵਾਲਾ ਇਕ-ਰਸ ਪ੍ਰਵਾਹ ਨਹੀਂ। ਉਸ ਦੇ ਮਨ ਵਿਚ ਹਰਿ-ਪ੍ਰੀਤਮ ਨੂੰ ਮਿਲਣ ਦੀ ਲੋਚਾ ਤਾਂ ਹੈ, ਪਰ ਪਹਿਲਾਂ ਉਸ ਦੀ ਕਿਰਪਾ ਜਾਂ ਮਿਹਰ ਪ੍ਰਾਪਤ ਕਰਨ ਲਈ ਸਾਰੇ ਸਾਧਨ ਤੇ ਉਪਾਅ ਵਰਤੋਂ ਵਿਚ ਲਿਆਉਣਾ ਚਾਹੁੰਦੀ ਹੈ। ਉਹ ਸਦਗੁਣਾਂ ਦੀ ਧਾਰਨੀ ਹੋ ਕੇ, ਫਿਰ ਪ੍ਰੀਤਮ ਦੇ ਗਲ ਲੱਗਣਾ ਚਾਹੁੰਦੀ ਹੈ, ਕਿਉਂਜੁ ਉਹ ਸੁਚੇਤ ਹੈ ਕਿ ਕੇਵਲ 'ਕਰਮਿ ਮਿਲਾਵਣਹਾਰੁ' ਹਨ।

## ਬਿੰਬ ਵਿਧਾਨ

ਗੁਰੂ ਅਰਜਨ ਦੇਵ ਜੀ ਨੇ ਇਸ ਬਾਣੀ ਵਿਚ ਕਾਵਿ-ਸੁਹਜ ਦੇ ਪ੍ਰਕਾਸ਼ ਲਈ ਵੱਖ ਵੱਖ ਤਰ੍ਹਾਂ ਦੇ ਬਿੰਬਾਂ ਦੀ ਉਸਾਰੀ ਕੀਤੀ ਹੈ ਅਤੇ ਭਾਵਾਂ ਦੇ ਪ੍ਰਗਟਾਅ ਲਈ ਜੀਵਨ ਦੇ ਬਹੁ-ਪੱਖਾਂ ਤੋਂ ਬਿੰਬ ਉਸਾਰੇ ਹਨ। ਉਨ੍ਹਾਂ ਨੇ ਸੁਹਜ-ਉਸਾਰੀ ਲਈ ਰੂਪ, ਰਸ ਤੇ ਸ਼ਬਦ ਬਿੰਬ ਵਰਤੇ ਹਨ ਅਤੇ ਮਨੁੱਖੀ ਮਨ ਦੀ ਭਾਵਕ ਸਥਿਤੀ ਨੂੰ ਪੂਰੀ ਤਰ੍ਹਾਂ ਬਿੰਬਤ ਕੀਤਾ ਹੈ। ਬਾਰਹਮਾਹ ਦੇ ਹਰ ਮਹੀਨੇ ਦਾ ਬਿੰਬ ਥੋੜ੍ਹੇ ਤੇ ਸੰਖੇਪ ਸ਼ਬਦਾਂ ਵਿਚ ਭਾਵ-ਪੂਰਤ ਢੰਗ ਨਾਲ ਉਸਰ੍ਰਿਆ ਹੋਇਆ ਦਿੱਸ ਆਉਂਦਾ ਹੈ। ਇਸਤ੍ਰੀ ਸੰਜੋਗ ਤੇ ਵਿਜੋਗ ਬਿੰਬ, ਵਿਆਹ ਸ਼ਾਦੀ ਅਤੇ ਸਦਾਚਾਰਕ ਜੀਵਨ ਨਾਲ ਸੰਬੰਧਤ ਬਿੰਬ ਗੁਰੂ ਸਾਹਿਬ ਦੀ ਮੌਲਿਕਤਾ ਦੇ ਪ੍ਰਮਾਣ ਹਨ।

### *ਮਹੀਨਿਆਂ ਤੇ ਮੌਸਮ ਨਾਲ ਸੰਬੰਧਤ ਬਿੰਬ*

(ੳ) ਆਸਾੜੁ ਤਪੰਦਾ ਤਿਸੁ ਲਗੈ, ਹਰਿ ਨਾਹੁ ਨ ਜਿੰਨਾ ਪਾਸਿ ॥੫॥
(ਅ) ਪੋਖਿ ਤੁਖਾਰੁ ਨ ਵਿਆਪਈ, ਕੰਠਿ ਮਿਲਿਆ ਹਰਿ ਨਾਹੁ ॥੧੧॥
(ੲ) ਸਾਵਣਿ ਸਰਸੀ ਕਾਮਣੀ, ਚਰਨ ਕਮਲ ਸਿਉ ਪਿਆਰੁ ॥੬॥

### *ਸੰਜੋਗ ਬਿੰਬ*

(ੳ) ਸੇਜ ਸੁਹਾਵੀ ਸਰਬ ਸੁਖ, ਹੁਣਿ ਦੁਖਾ ਨਾਹੀ ਜਾਇ ॥
ਇਛੁ ਪੁਨੀ ਵਡਭਾਗਣੀ, ਵਰੁ ਪਾਇਆ ਹਰਿ ਰਾਇ ॥੧੩॥
(ਅ) ਮੰਘਿਰਿ ਮਾਹਿ ਸੋਹੰਦੀਆ, ਹਰਿ ਪਿਰ ਸੰਗਿ ਬੈਠੜੀਆਹ ॥
ਤਿਨ੍ ਕੀ ਸੋਭਾ ਕਿਆ ਗਣੀ, ਜਿ ਸਾਹਿਬਿ ਮੇਲੜੀਆਹ ॥
ਤਨੁ ਮਨੁ ਮਉਲਿਆ ਰਾਮ ਸਿਉ, ਸੰਗਿ ਸਾਧ ਸਹੇਲੜੀਆਹ ॥੧੦॥

*ਵਿਜੋਗ ਬਿੰਬ*

ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ, ਭਠਿ ਨਗਰ ਸੇ ਗ੍ਰਾਮ ॥
ਸ੍ਰਬ ਸੀਗਾਰ ਤੰਬੋਲ ਰਸ, ਸਣੁ ਦੇਹੀ ਸਭ ਖਾਮ ॥
ਪ੍ਰਭ ਸੁਆਮੀ ਕੰਤ ਵਿਹੂਣੀਆ, ਮੀਤ ਸਜਣ ਸਭਿ ਜਾਮ ॥੧॥

*ਮ੍ਰਿਤਕ ਨਾਲ ਸੰਬੰਧਤ ਬਿੰਬ*

ਜਿਤੁ ਦਿਨਿ ਦੇਹ ਬਿਨਸਸੀ, ਤਿਤੁ ਵੇਲੈ ਕਹਸਨਿ ਪ੍ਰੇਤੁ ॥
ਪਕੜਿ ਚਲਾਇਨਿ ਦੂਤ ਜਮ, ਕਿਸੈ ਨ ਦੇਨੀ ਭੇਤੁ ॥
ਛਡਿ ਖੜੋਤੇ ਖਿਨੈ ਮਾਹਿ, ਜਿਨ ਸਿਉ ਲਗਾ ਹੇਤੁ ॥
ਹਥ ਮਰੋੜੈ ਤਨੁ ਕਪੇ, ਸਿਆਹਹੁ ਹੋਆ ਸੇਤੁ ॥੭॥

*ਸਦਾਚਾਰਕ ਪੱਖ ਨਾਲ ਸੰਬੰਧਤ ਬਿੰਬ*

ਜਨਮ ਕਰਮ ਮਲੁ ਉਤਰੈ, ਮਨ ਤੇ ਜਾਇ ਗੁਮਾਨੁ ॥
ਕਾਮਿ ਕਰੋਧਿ ਨ ਮੋਹੀਐ, ਬਿਨਸੈ ਲੋਭੁ ਸੁਆਨੁ ॥
ਸਚੈ ਮਾਰਗਿ ਚਲਦਿਆ, ਉਸਤਤਿ ਕਰੇ ਜਹਾਨੁ ॥
ਅਠਸਠਿ ਤੀਰਥ ਸਗਲ ਪੁੰਨ, ਜੀਅ ਦਇਆ ਪਰਵਾਨੁ ॥੧੨॥

*ਬਨਸਪਤੀ ਨਾਲ ਸੰਬੰਧਤ ਬਿੰਬ*

(ੳ) ਜਲ ਬਿਨੁ ਸਾਖ ਕੁਮਲਾਵਤੀ, ਉਪਜਹਿ ਨਾਹੀ ਦਾਮ ॥੧॥
(ਅ) ਵਣੁ ਤਿਣੁ ਪ੍ਰਭ ਸੰਗਿ ਮਉਲਿਆ, ਸੰਮ੍ਰਥ ਪੁਰਖੁ ਅਪਾਰੁ ॥੬॥

*ਵਿਆਹ ਨਾਲ ਸੰਬੰਧਤ ਬਿੰਬ*

ਇਛ ਪੁਨੀ ਵਡਭਾਗਣੀ, ਵਰੁ ਪਾਇਆ ਹਰਿ ਰਾਇ ॥
ਮਿਲਿ ਸਹੀਆ ਮੰਗਲੁ ਗਾਵਹੀ, ਗੀਤ ਗੋਵਿੰਦ ਅਲਾਇ ॥੧੩॥

## ਪ੍ਰਤੀਕ

ਪ੍ਰਤੀਕ ਸਾਹਿੱਤ ਦੇ ਸੁਹਜ ਦਾ ਅਵੱਸ਼ਕ ਅੰਗ ਹਨ। ਗੁਰੂ ਅਰਜਨ ਦੇਵ ਜੀ ਦੇ ਇਸ ਬਾਰਹਮਾਹ ਵਿਚ ਪ੍ਰਤੀਕਾਂ ਦੀਆਂ ਕਈ ਤਰ੍ਹਾਂ ਦੀਆਂ ਵੰਨਗੀਆਂ ਮਿਲਦੀਆਂ ਹਨ। ਉਦਾਹਰਣ ਲਈ ਵੇਖੋ :

(ੳ) 'ਪ੍ਰੀਤਮ' ਚਰਣੀ ਜੋ ਲਗੇ, ਤਿਨ ਕੀ ਨਿਰਮਲ ਸੋਇ ॥੩॥
(ਅ) 'ਰੈਣਿ' ਵਿਹਾਣੀ ਪਛੁਤਾਣੀ, ਉਠਿ ਚਲੀ ਗਈ ਨਿਰਾਸ ॥੫॥
(ੲ) ਇਛ ਪੁੰਨੀ 'ਵਡਭਾਗਣੀ', ਵਰੁ ਪਾਇਆ ਹਰਿ ਰਾਇ ॥੧੩॥
(ਸ) 'ਸੇਜ' ਸੁਹਾਵੀ ਸਰਬ ਸੁਖ, ਹੁਣਿ ਦੁਖਾ ਨਾਹੀ ਜਾਇ ॥੧੩॥
(ਹ) ਮਾਘਿ 'ਮਜਨੁ' ਸੰਗਿ ਸਾਧੂਆ, ਧੂੜੀ ਕਰਿ ਇਸਨਾਨੁ ॥੧੨॥

## ਅਲੰਕਾਰ

ਗੁਰੂ ਅਰਜਨ ਦੇਵ ਜੀ ਨੇ ਬੜੇ ਸਰਲ ਅਤੇ ਘਰੋਗੀ ਜੀਵਨ ਵਿਚੋਂ ਅਲੰਕਾਰ ਵਰਤੇ ਹਨ। ਅਨੁਭਵ ਦੇ ਪ੍ਰਗਟਾਵੇ ਲਈ ਢੁਕਵੇਂ ਅਲੰਕਾਰਾਂ ਦੀ ਵਿਸ਼ੇਸ਼ ਵਰਤੋਂ ਆਪ ਦੇ ਇਸ ਬਾਰਹਮਾਹ ਵਿਚੋਂ ਵੇਖੀ ਜਾ ਸਕਦੀ ਹੈ।

### *ਅੰਤ-ਅਨੁਪ੍ਰਾਸ ਅਲੰਕਾਰ*

ਵਿਸ਼ੇਸ਼ ਕਰਕੇ ਇਸ ਸਾਰੇ ਬਾਰਹਮਾਹ ਵਿਚ ਅੰਤ-ਅਨੁਪ੍ਰਾਸ ਪਰਤੱਖ ਵਰਤਿਆ ਦਿਸਦਾ ਹੈ।

### *ਉਪਮਾ ਅਲੰਕਾਰ*

ਗੁਰੂ ਜੀ ਨੇ ਏਥੇ ਪ੍ਰਭੂ ਤੋਂ ਵਿਛੜੇ ਜੀਵ ਦੇ ਬਿਰਹੁੰ-ਕੁਠੇ ਹਿਰਦੇ ਨੂੰ ਤਪਦੇ ਭੱਠ ਨਾਲ ਤੁਲਨਾਇਆ ਹੈ :

ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ, ਭਠਿ ਨਗਰ ਸੇ ਗ੍ਰਾਮ ॥੧॥

### *ਦ੍ਰਿਸ਼ਟਾਂਤ ਅਲੰਕਾਰ*

ਇਸ ਅਲੰਕਾਰ ਵਿਚ ਜੀਵ ਦੀ ਵਿਛੋੜੇ ਵਾਲੀ ਅਵਸਥਾ (ਉਪਮੇਯ) ਨੂੰ ਨਿਸਫਲ ਦਰਸਾਉਣ ਲਈ ਦੁੱਧੋਂ ਭੱਜੀ ਗਊ ਅਤੇ ਪਾਣੀ ਦੀ ਅਣਹੋਂਦ ਕਾਰਨ ਸੜੀ-ਸੁੱਕੀ ਫ਼ਸਲ (ਉਪਮਾਨ) ਨਾਲ ਤੁਲਨਾ ਦਿੱਤੀ ਹੈ। ਜਿਵੇਂ ਇਨ੍ਹਾਂ ਤੋਂ ਕਿਸੇ ਤਰ੍ਹਾਂ ਦੀ ਪ੍ਰਾਪਤੀ ਦੀ ਆਸ ਰਖਣੀ ਫ਼ਜ਼ੂਲ ਹੈ ਤਿਵੇਂ ਹੀ ਪਰਮਾਤਮਾ ਤੋਂ ਵਿਛੜੇ ਜੀਵ ਤੋਂ ਕਿਸੇ ਉਚ-ਆਦਰਸ਼ ਦੀ ਆਸ ਰੱਖਣੀ ਬੇਫ਼ਾਇਦਾ ਹੈ :

ਕਿਰਤਿ ਕਰਮ ਕੇ ਵੀਛੁੜੇ, ਕਰਿ ਕਿਰਪਾ ਮੇਲਹੁ ਰਾਮ ॥
ਚਾਰਿ ਕੁੰਟ ਦਹ ਦਿਸ ਭ੍ਰਮੇ, ਥਕਿ ਆਏ ਪ੍ਰਭ ਕੀ ਸਾਮ ॥

**ਧੇਨੁ ਦੁਧੈ ਤੇ ਬਾਹਰੀ, ਕਿਤੈ ਨ ਆਵੈ ਕਾਮ॥**
**ਜਲ ਬਿਨੁ ਸਾਖ ਕੁਮਲਾਵਤੀ, ਉਪਜਹਿ ਨਾਹੀ ਦਾਮ॥੧॥**

### *ਅਰਥਾਂਤਰ-ਨਿਆਸ ਅਲੰਕਾਰ*

ਇਸ ਤਰ੍ਹਾਂ ਦੇ ਅਲੰਕਾਰਾਂ ਦੀ ਵਰਤੋਂ ਰਾਹੀਂ ਗੁਰੂ ਅਰਜਨ ਦੇਵ ਜੀ ਨੇ ਪਰਮਾਤਮਾ ਦੀ ਸ਼ਕਤੀ ਨੂੰ ਵਡਿਆਇਆ ਹੈ। ਪਰਮਾਤਮਾ ਦਾ ਸਹਾਰਾ ਛੱਡ ਕੇ ਮਨੁੱਖੀ ਜੀਵਾਂ ਦਾ ਆਸਰਾ ਤੱਕਣ ਵਾਲੇ ਜੀਵ ਦੀ ਭਟਕਦੀ ਅਤੇ ਦੁਖਾਂਤਮਈ ਦਸ਼ਾ ਨੂੰ ਬਿਆਨਿਆ ਹੈ :

(ੳ) **ਜਗ ਜੀਵਨ ਪੁਰਖੁ ਤਿਆਗਿ ਕੈ, ਮਾਣਸ ਸੰਦੀ ਆਸ॥**
**ਦੁਯੈ ਭਾਇ ਵਿਗੁਚੀਐ, ਗਲਿ ਪਈਸੁ ਜਮ ਕੀ ਫਾਸ॥੫॥**
(ਅ) **ਪਰਮੇਸਰ ਤੇ ਭੁਲਿਆਂ, ਵਿਆਪਨਿ ਸਭੇ ਰੋਗ॥**
**ਵੇਮੁਖ ਹੋਏ ਰਾਮ ਤੇ, ਲਗਨਿ ਜਨਮ ਵਿਜੋਗ॥੬॥**

### *ਵਿਅਤੀਰੇਕ ਅਲੰਕਾਰ*

ਇਸ ਅਲੰਕਾਰ ਰਾਹੀਂ ਗੁਰੂ ਜੀ ਨੇ ਪ੍ਰਭੂ ਨੂੰ ਸ੍ਰੇਸ਼ਟ ਅਤੇ ਸਭ ਜੀਵਾਂ ਤੋਂ ਉੱਚਾ ਦੱਸਿਆ ਹੈ; ਕੋਈ ਵੀ ਸੰਸਾਰਕ ਪੁਰਸ਼ ਉਸ (ਪ੍ਰਭੂ) ਦੇ ਤੁੱਲ ਨਹੀਂ ਹੋ ਸਕਦਾ :

**ਹਰਿ ਜੇਹਾ ਅਵਰੁ ਨ ਦਿਸਈ,**
**ਕੋਈ ਦੂਜਾ ਲਵੈ ਨ ਲਾਇ॥੧੩॥**

### *ਉਤਪ੍ਰੇਖਿਆ ਅਲੰਕਾਰ*

ਪ੍ਰਭੂ ਨਾਲ ਜੁੜੀਆਂ ਇਸਤ੍ਰੀਆਂ ਦਾ ਸਭ ਤੋਂ ਉੱਤਮ ਸ਼ਿੰਗਾਰ ਪਰਮਾਤਮਾ ਦਰਸਾਇਆ ਹੈ, ਜੋ ਉਨ੍ਹਾਂ ਦੇ ਗਲੇ ਵਿਚ ਸਦੀਵੀ ਰਤਨਾਂ ਅਤੇ ਜਵਾਹਰਾਂ ਦੀ ਤਰ੍ਹਾਂ ਸ਼ੋਭਾ ਦੇ ਰਿਹਾ ਹੈ :

**ਜਿਨ੍ੀ ਰਾਵਿਆ ਪ੍ਰਭੁ ਆਪਣਾ, ਸੇ ਦਿਸਨਿ ਨਿਤ ਖੜੀਆਹ॥**
**ਰਤਨ ਜਵੇਹਰ ਲਾਲ ਹਰਿ, ਕੰਠਿ ਤਿਨਾ ਜੜੀਆਹ॥੧੦॥**

### *ਲੋਕੋਕਤੀ ਅਲੰਕਾਰ*

ਗੁਰੂ ਅਰਜਨ ਦੇਵ ਜੀ ਦੇ ਅਨੁਭਵ ਸਦਕਾ, ਉਨ੍ਹਾਂ ਦੇ ਬੋਲੇ ਵਾਕ

ਅਟੱਲ-ਸਚਾਈ ਦਾ ਬਿਆਨ ਕਰਦੇ ਹਨ:

(ੳ) **ਜੇਹਾ ਬੀਜੈ ਸੋ ਲੁਣੈ, ਮਥੈ ਜੋ ਲਿਖਿਆਸੁ ॥੫॥**

(ਅ) **ਜੇਹਾ ਬੀਜੇ ਸੋ ਲੁਣੈ, ਕਰਮਾ ਸੰਦੜਾ ਖੇਤੁ ॥੭॥**

### *ਰੂਪਕ ਅਲੰਕਾਰ*

ਰੂਪਕ ਅਲੰਕਾਰਾਂ ਦੀ ਵਰਤੋਂ ਰਹੱਸਵਾਦੀ ਕਾਵਿ ਵਿਚ ਅਧਿਕ ਕੀਤੀ ਮਿਲਦੀ ਹੈ। ਇਨ੍ਹਾਂ ਵਿਚ ਭਾਵਾਂ ਨੂੰ ਸਪੱਸ਼ਟ ਕਰਨ ਦੀ ਸਮਰੱਥਾ ਵਧੇਰੇ ਹੁੰਦੀ ਹੈ। ਰੂਪਕਾਂ ਦੀ ਚੋਣ ਵਿਚ ਗੁਰੂ ਅਰਜਨ ਦੇਵ ਜੀ ਦਾ ਖੇਤਰ ਬਹੁਤ ਵਿਸ਼ਾਲ ਹੈ। ਰੂਪਕਾਂ ਦੀਆਂ ਵੰਨਗੀਆਂ ਲਈ ਕੁਝ ਉਦਾਹਰਣ ਪੇਸ਼ ਹਨ:

(ੳ) **ਮਾਣਕ ਮੋਤੀ ਨਾਮੁ ਪ੍ਰਭ, ਉਨ ਲਗੈ ਨਾਹੀ ਸੰਨਿ ॥੪॥**

(ਅ) **ਹਰਿ ਅੰਮ੍ਰਿਤ ਬੂੰਦ ਸੁਹਾਵਣੀ, ਮਿਲਿ ਸਾਧੂ ਪੀਵਣਹਾਰੁ ॥੬॥**

(ੲ) **ਨਾਨਕ ਪ੍ਰਭ ਸਰਣਾਗਤੀ, ਚਰਣ ਬੋਹਿਥ ਪ੍ਰਭ ਦੇਤੁ ॥੭॥**

(ਸ) **ਸੰਸਾਰ ਸਾਗਰ ਤੇ ਰਖਿਅਨੁ, ਬਹੁੜਿ ਨ ਜਨਮੈ ਧਾਇ ॥੧੩॥**

(ਹ) **ਸਰਬ ਸੁਖਾ ਨਿਧਿ ਚਰਣ ਹਰਿ, ਭਉਜਲੁ ਬਿਖਮੁ ਤਰੇ ॥੧੪॥**

(ਕ) **ਕਾਮਿ ਕਰੋਧਿ ਨ ਮੋਹੀਐ, ਬਿਨਸੈ ਲੋਭੁ ਸੁਆਨੁ ॥੧੨॥**

(ਖ) **ਮਨੁ ਬੇਧਿਆ ਚਰਨਾਰਬਿੰਦ, ਦਰਸਨਿ ਲਗੜਾ ਸਾਹੁ ॥੧੧॥**

### ਛੰਦ-ਪ੍ਰਬੰਧ

ਇਸ ਬਾਰਹਮਾਹ ਦੀਆਂ ਚੌਦ੍ਹਾਂ ਪਉੜੀਆਂ ਹਨ। ਪਹਿਲੀ ਪਉੜੀ ਵਿਚ ਭੂਮਿਕਾ ਵਜੋਂ ਵਿਸ਼ੇ ਬਾਰੇ ਜਾਣਕਾਰੀ ਦਿੱਤੀ ਹੈ, ਅਗਲੀਆਂ ਬਾਰ੍ਹਾਂ ਪਉੜੀਆਂ ਵਿਚ ਹਰ ਮਹੀਨੇ ਦਾ ਤਰਤੀਬਵਾਰ ਵਰਣਨ ਹੈ। ਅਖ਼ੀਰਲੀ ਪਉੜੀ ਵਿਚ ਰਚਨਾ ਦਾ ਸਮੁੱਚਾ ਭਾਵ ਦਰਸਾ ਦਿੱਤਾ ਹੈ। ਪਹਿਲੀ ਪਉੜੀ ਵਿਚ ਸਤਰਾਂ ਦੀ ਗਿਣਤੀ ਦਸ ਹੈ, ਅਗੋਂ ਪਉੜੀ ਨੰਬਰ ਦੋ ਤੋਂ ਬਾਰ੍ਹਾਂ ਤਕ ਸਤਰਾਂ ਦੀ ਗਿਣਤੀ ਨੌਂ ਨੌਂ ਚਲਦੀ ਹੈ। ਤੇਰ੍ਹਵੀਂ ਪਉੜੀ ਵਿਚ ਫਿਰ ਦਸ ਸਤਰਾਂ ਹਨ ਅਤੇ ਅੰਤਲੀ ਪਉੜੀ ਵਿਚ ਕੇਵਲ ਅਠ ਸਤਰਾਂ ਹੀ ਹਨ। ਮਹੀਨਿਆਂ ਦਾ ਵਰਣਨ ਚੇਤ ਦੇ ਮਹੀਨੇ ਤੋਂ ਸ਼ੁਰੂ ਹੁੰਦਾ ਹੈ।

ਸਮੁੱਚਾ ਛੰਦ ਕੇਵਲ 'ਦੋਹਰਾ' ਹੀ ਵਰਤਿਆ ਹੈ। ਦੋਹਰੇ ਦਾ ਰੂਪ ੧੩+੧੧=੨੪ ਹੈ, ਪਰ ਇਥੇ ਕਾਵਿਕ-ਖੁੱਲ੍ਹ ਵਰਤੀ ਹੈ ਅਤੇ ਜਿਥੇ ਵੀ ਇਕ

ਦੋ ਮਾਤਰਾਂ ਦਾ ਵਾਧਾ ਕੀਤਾ ਹੈ, ਉਸ ਨੂੰ ਬੜੇ ਸੁੰਦਰ ਢੰਗ ਨਾਲ ਨਿਭਾਇਆ ਹੈ। ਤੁਕਾਂਤ-ਮੇਲ ਵਿਚ ਗੁਰੂ ਸਾਹਿਬ ਦਾ ਕਮਾਲ ਹੈ।

ਹਰ ਮਹੀਨੇ ਦੀ ਪਹਿਲੀ ਸਤਰ ਵਿਚ, ਮਹੀਨੇ ਦੀ ਰੁੱਤ ਜਾਂ ਉਸ ਦੇ ਵਿਚਾਰ ਬਾਰੇਂ ਵੇਰਵਾ ਦੇ ਦਿੱਤਾ ਹੈ, ਉਪਰੰਤ ਵਿਚਾਰ ਦੀ ਵਿਆਖਿਆ ਕੀਤੀ ਹੈ। ਅਖ਼ੀਰਲੀ ਸਤਰ ਵਿਚ ਉਪਰੋਕਤ ਸਾਰੇ ਵਿਚਾਰ ਨੂੰ ਸਮੇਟਿਆ ਹੈ ਅਤੇ ਬੜੇ ਸੰਖੇਪ ਢੰਗ ਨਾਲ ਸਮੁੱਚੇ ਵਿਚਾਰ ਦਾ ਨਿਚੋੜ ਪੇਸ਼ ਕਰ ਦਿੱਤਾ ਹੈ। ਉਪਦੇਸ਼-ਆਤਮਕ ਆਸ਼ੇ ਲਈ ਇਹ ਢੰਗ ਬੜਾ ਸਫਲ ਸਿਧ ਹੋਇਆ ਹੈ।

ਭਾਈ ਗੁਰਦਾਸ ਜੀ ਗੁਰੂ ਅਰਜਨ ਦੇਵ ਜੀ ਦੇ ਨਿਕਟਵਰਤੀ ਹੋਣ ਤੋਂ ਵਧ ਉਨ੍ਹਾਂ ਦੇ ਲਿਖਾਰੀ ਵੀ ਸਨ। ਇਸੇ ਨੇੜਤਾ ਕਾਰਨ ਹੀ ਭਾਈ ਗੁਰਦਾਂਸ ਜੀ ਨੇ ਗੁਰੂ ਅਰਜਨ ਦੇਵ ਜੀ ਦੇ ਉਪਰੋਕਤ ਢੰਗ ਨੂੰ ਆਪਣੀਆਂ ਵਾਰਾਂ ਵਿਚ ਅਪਣਾਇਆ ਜਾਪਦਾ ਹੈ, ਅਤੇ ਉਨ੍ਹਾਂ ਦੀਆਂ ਰਚਿਤ ਪਉੜੀਆਂ ਦੀਆਂ ਅੰਤਲੀਆਂ ਤੁਕਾਂ ਵਿਚ ਸਮੁੱਚੇ ਭਾਵਾਂ ਦਾ ਨਿਚੋੜ ਮਿਲਦਾ ਹੈ।

## ਬੋਲੀ

ਗੁਰੂ ਅਰਜਨ ਦੇਵ ਜੀ ਦੀ ਬੋਲੀ ਠੇਠ, ਠੁਕਦਾਰ, ਸੌਖੀ, ਮਾਂਜੀ-ਸਵਾਰੀ ਅਤੇ ਭਾਵਾਂ ਦੇ ਅਨੁਕੂਲ ਹੈ। ਬੋਲੀ ਦੀ ਸਰਲਤਾ ਤੇ ਸਪੱਸ਼ਟਤਾ ਕਾਰਨ ਵਿਚਾਰਾਂ ਦਾ ਪ੍ਰਗਟਾਵਾ ਬੜਾ ਸੁੰਦਰ ਹੋਇਆ ਹੈ। ਵਿਦਵਤਾ ਅਤੇ ਵਿਸਥਾਰ-ਭਰੀ ਬੋਲੀ ਵਿਚ ਸੰਗੀਤਕ ਪੱਖ ਬਹੁਤ ਪ੍ਰਭਾਵਸ਼ਾਲੀ ਰਿਹਾ ਹੈ। ਦਰਸ਼ਨ ਨੂੰ ਕਾਵਿਕ ਬੋਲੀ ਵਿਚੇ ਪੇਸ਼ ਕੀਤਾ ਹੈ। ਲੋੜ ਅਨੁਸਾਰ ਕੁਝ ਸ਼ਬਦ ਦੂਜੀਆਂ ਬੋਲੀਆਂ ਤੋਂ ਵੀ ਲਏ ਹਨ, ਜਿਵੇਂ ਸੰਸਕ੍ਰਿਤ ਬੋਲੀ ਦੀ ਪ੍ਰਚਲਤ ਸ਼ਬਦਾਵਲੀ, ਧੇਨੁ, ਤੰਬੋਲੁ, ਗ੍ਰਾਮ, ਚਰਨਾਰਬਿੰਦ, ਭਉਜਲੁ, ਸਰਮ, ਮਜਨ, ਮੰਗਲ ਅਤੇ ਸੁਆਨ ਆਦਿ। ਅਜਿਹੀ ਸ਼ਬਦਾਵਲੀ ਵਿਚਾਰ-ਅਨੁਕੂਲ ਹੀ ਵਰਤੀ ਹੈ। ਲਹਿੰਦੀ ਉਪ-ਬੋਲੀ ਦਾ ਅਸਰ ਵੀ ਲਭਦਾ ਹੈ, ਜਿਵੇਂ ਸੰਯੁਕਤ ਕਿਰਿਆਵਾਂ ਦੀ ਵਰਤੋਂ, ਪਈਸੁ, ਇਕਸੁ, ਲਿਖਿਆਸੁ, ਲੁਣੈ ਆਦਿ। ਸਮੁੱਚੇ ਤੌਰ 'ਤੇ ਕੇਂਦਰੀ ਬੋਲੀ ਦਾ ਪ੍ਰਭਾਵ ਵਧੇਰੇ ਕਾਇਮ ਰਿਹਾ ਹੈ। ਬੋਲੀ ਦੀ ਪ੍ਰਬੀਨਤਾ ਕਰਕੇ ਗੁਰੂ ਸਾਹਿਬ ਦੇ ਕਹੇ ਕਈ ਵਾਕ ਲੋਕ-ਮੁਹਾਵਰੇ ਦਾ ਰੂਪ ਧਾਰਨ ਕਰ ਗਏ ਹਨ, ਜਿਵੇਂ :

(ੳ) ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥੯॥

(ਅ) ਸਚੇ ਮਾਰਗਿ ਚਲਦਿਆ, ਉਸਤਤਿ ਕਰੇ ਜਹਾਨੁ ॥੧੨॥

## ਕੁਦਰਤ ਵਰਣਨ

ਇਸ ਬਾਰਹਮਾਹ ਵਿਚ ਕੁਦਰਤ ਦਾ ਬਿਆਨ ਕੇਵਲ ਵਿਚਾਰਾਂ ਦੀ ਪਿੱਠ-ਭੂਮੀ ਨੂੰ ਉਜਾਗਰ ਕਰਨ ਹਿਤ ਆਇਆ ਹੈ। ਬੜੇ ਸੰਖੇਪ ਸ਼ਬਦਾਂ ਵਿਚ ਹਰ ਮਹੀਨੇ ਦੀ ਰੁੱਤ ਦਾ ਵਰਣਨ ਪਹਿਲੀ ਸਤਰ ਵਿਚ ਹੀ ਕਰ ਦਿੱਤਾ ਹੈ। ਬਾਕੀ ਸਤਰਾਂ ਵਿਚ ਅੰਧਿਆਤਮਕ ਵਿਸ਼ੇ ਦਾ ਬਿਆਨ ਹੈ। ਏਥੇ ਬਾਰਹਮਾਹ ਤੁਖਾਰੀ ਵਾਂਗ ਕੁਦਰਤ ਦੇ ਅੱਖਾਂ ਅਗੇ ਲਟਕਦੇ ਚਿੱਤਰਾਂ ਦਾ ਅਭਾਵ ਹੈ, ਉਸ ਦੀ ਥਾਂ ਕੁਦਰਤ ਦਾ ਅਧਿਆਤਮਕ ਤੇ ਰਹੱਸਵਾਦੀ ਪੱਖ ਵਧੇਰੇ ਉੱਜਲ ਹੋਇਆ ਪ੍ਰਤੀਤ ਹੁੰਦਾ ਹੈ।

# ਤੁਲਨਾਤਮਿਕ ਅਧਿਐਨ

ਬਾਰਹਮਾਹ ਤੁਖਾਰੀ ਪੰਜਾਬੀ ਸਾਹਿੱਤ ਦੇ ਪ੍ਰਾਪਤ ਬਾਰਹਮਾਹਾਂ ਵਿਚੋਂ ਸਭ ਤੋਂ ਪਹਿਲਾ ਹੈ। ਇਉਂ ਲਗਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਰਚੇ ਬਾਰਹਮਾਹ ਨੂੰ ਮੁੱਖ ਰਖਦਿਆਂ ਉਸੇ ਲੀਹ ਨੂੰ ਅਪਣਾਇਆ ਹੈ।

ਵਿਸ਼ੇ ਤੇ ਰੂਪ ਦੇ ਪੱਖ ਤੋਂ ਦੋਹਾਂ ਬਾਰਹਮਾਹਾਂ ਵਿਚ ਸਾਂਝ ਹੈ ਅਤੇ ਦੋਹਾਂ ਦਾ ਹੀ ਸਾਂਝਾ ਉਦੇਸ਼ ਹੈ। ਦੋਹਾਂ ਬਾਰਹਮਾਹਾਂ ਵਿਚ ਨਾਇਕ ਪਰਮਾਤਮਾ ਹੈ ਅਤੇ ਬਿਰਹੁੰ-ਭਾਵਨਾ ਅਧੀਨ ਵਿਚਰਦੀ ਬਿਰਹਨ ਜੀਵ-ਆਤਮਾ ਹੈ। ਰੂਪਕ ਪੱਖ ਤੋਂ ਦੋਵੇਂ ਬਾਰਹਮਾਹ ਪ੍ਰਾਚੀਨ ਪਰੰਪਰਾ ਦੇ ਧਾਰਨੀ ਹਨ, ਪਰ ਪੰਜਾਬੀ ਸਾਹਿੱਤ ਵਿਚ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਰਜਨ ਦੇਵ ਜੀ ਨੇ ਸਭ ਤੋਂ ਪਹਿਲਾਂ ਇਸ ਲੋਕ-ਕਾਵਿ-ਰੂਪ ਨੂੰ ਅਧਿਆਤਮਕ ਰੰਗਣ ਦਿੱਤੀ।

ਸ਼ੈਲੀ ਪੱਖ ਤੋਂ ਦੋਹਾਂ ਬਾਰਹਮਾਹਾਂ ਵਿਚ ਵਿਲੱਖਣਤਾ ਹੈ। ਬਾਰਹਮਾਹ ਤੁਖਾਰੀ ਵਿਚ ਸ਼ਿੰਗਾਰਕ ਤੇ ਭਾਵਾਤਮਕ ਸ਼ੈਲੀ ਦਾ ਪ੍ਰਗਟਾਵਾ ਹੈ, ਇਸੇ ਕਰਕੇ ਡਾ. ਤਾਰਨ ਸਿੰਘ ਨੇ ਇਸ ਬਾਰਹਮਾਹ ਨੂੰ ਅਧਿਆਤਮਕ ਰੋਮਾਂਚ ਵੀ ਕਿਹਾ ਹੈ। ਬਾਰਹਮਾਹ ਤੁਖਾਰੀ ਵਿਚ ਸੰਖੇਪ ਅਤੇ ਸੂਤ੍ਰਿਕ ਸ਼ੈਲੀ ਵਰਤੀ ਹੈ, ਪਰ ਬਾਰਹਮਾਹ ਮਾਝ ਵਿਚ ਵਿਸਥਾਰ ਤੇ ਵਿਆਖਿਆ ਦੇ ਨਾਲ ਨਾਲ ਸਿਖਿਆ ਤੇ ਸਿਧਾਂਤ ਦਰਸਾਉਣ ਕਾਰਨ ਬੌਧਿਕ ਸ਼ੈਲੀ ਵਰਤੀ ਹੈ। ਦੋਹਾਂ ਬਾਰਹਮਾਹਾਂ ਵਿਚ ਸਰੋਦੀ ਅੰਸ਼ ਹੈ, ਇਸ ਲਈ ਸ਼ੈਲੀ ਅਤੇ ਸ਼ਖ਼ਸੀਅਤ ਦੇ ਵੱਖੋ ਵੱਖ ਦਰਸ਼ਨ ਹੁੰਦੇ ਹਨ।

ਬਾਰਹਮਾਹ ਤੁਖਾਰੀ ਵਿਚ ਪਰਮਾਤਮਾ ਦੀ 'ਕਿਰਪਾ' 'ਤੇ ਜ਼ੋਰ ਹੈ, ਪਰ ਬਾਰਹਮਾਹ ਮਾਝ ਵਿਚ 'ਕਰਮ' ਅਤੇ 'ਸਾਧਨਾ' ਪੱਖ ਵਲ ਬਹੁਤਾ ਧਿਆਨ ਦਿੱਤਾ ਹੈ।

ਰਸ-ਵਰਣਨ ਸਮੇਂ ਬਾਰਹਮਾਹ ਤੁਖਾਰੀ ਵਿਚ ਸ਼ਿੰਗਾਰ-ਰਸ ਦੀ ਤੀਬਰਤਾ ਹੈ, ਸ਼ਿੰਗਾਰ-ਰਸ ਦੇ ਸੰਜੋਗ ਤੇ ਵਿਜੋਗ ਪੱਖਾਂ ਦੀ ਪ੍ਰਧਾਨਤਾ ਹੈ, ਪਰ ਬਾਰਹਮਾਹ

ਮਾਝ ਵਿਚ ਭਗਤੀ-ਰਸ ਵਧੇਰੇ ਪ੍ਰਭਾਵ ਪਾਉਂਦਾ ਹੈ। ਬਿਰਹੁੰ-ਵਰਣਨ ਸਮੇਂ ਬਾਰਹਮਾਹ ਤੁਖਾਰੀ ਵਿਚ ਬਿਹਬਲਤਾ ਹੈ ਅਤੇ ਵਿਜੋਗ ਦੀਆਂ ਘੜੀਆਂ ਡਾਢੀਆਂ ਕਰੁਣਾਮਈ ਲਗਦੀਆਂ ਹਨ, ਪਰ ਬਾਰਹਮਾਹ ਮਾਝ ਵਿਚ ਭਾਵਾਂ ਦੇ ਪ੍ਰਗਟਾਵੇ ਨਾਲੋਂ ਜਜ਼ਬੇ ਦਾ ਮਨੋ-ਵਿਸ਼ਲੇਸ਼ਣ ਵਧੇਰੇ ਹੈ, ਅਤੇ ਬਾਹਰਮੁਖੀ ਕਿਰਿਆ ਨਾਲੋਂ ਅੰਤਰਮੁਖੀ ਦ੍ਰਿਸ਼ਟੀਕੋਣ ਅਪਣਾਇਆ ਹੈ।

ਕੁਦਰਤ-ਚਿਤਰਨ ਸਮੇਂ ਦੋਹਾਂ ਬਾਰਹਮਾਹਾਂ ਵਿਚ ਵਿਲੱਖਣਤਾ ਹੈ। ਬਾਰਹਮਾਹ ਤੁਖਾਰੀ ਵਿਚ ਕੁਦਰਤ ਵੱਖ ਵੱਖ ਰੁੱਤਾਂ ਅਨੁਸਾਰ ਕਈ ਕਈ ਰੰਗ ਨਿਖ਼ਾਰਦੀ ਨਜ਼ਰ ਆਉਂਦੀ ਹੈ। ਕੁਦਰਤ ਦੇ ਇਸ ਉਸਰੇ ਪ੍ਰਭਾਵ ਨੂੰ ਬੜੇ ਸੰਖੇਪ ਢੰਗ ਨਾਲ ਪ੍ਰਿੰਸੀਪਲ ਪ੍ਰੀਤਮ ਸਿੰਘ ਜੀ ਨੇ ਇਉਂ ਬਿਆਨ ਕੀਤਾ ਹੈ:

> "ਇਸ ਬਾਰਾਂਮਾਹ ਵਿਚ ਸੁਹਣੇ ਭੌਰਿਆਂ, ਬਾਰ ਦੇ ਵਣਾਂ, ਅੰਬਾਂ ਉਤੇ ਬੈਠੀਆਂ ਕੋਇਲਾਂ, ਤਪਦੇ ਥਲਾਂ; ਭਖਦੀਆਂ ਅਗਨੀਆਂ, ਚਮਕਦੀਆਂ ਬਿਜਲੀਆਂ, ਲਉਂਦੇ ਟੀਂਡਿਆਂ, ਮੋਰਾਂ ਤੇ ਡੱਡੂਆਂ, ਪ੍ਰਿਉ ਪ੍ਰਿਉ ਕਰਦੇ ਪਪੀਹਿਆਂ, ਡਸਦੇ ਸੱਪਾਂ ਤੇ ਡੰਗਦੇ ਮੱਛਰਾਂ, ਜਗਦੇ ਦੀਵਿਆਂ, ਹਰੀਆਂ ਹਰਿਆਵਲਾਂ, ਸੁੱਕਿਆਂ ਸੋਕੜਿਆਂ ਤੇ ਤੁਖਰਾਈਆਂ ਸਰਦੀਆਂ ਦਾ ਆਪ-ਵੇਖਿਆ, ਜਾਣਿਆ ਤੇ ਮਹਿਸੂਸਿਆ ਵਰਣਨ ਹੈ।"[੧]

ਬਾਰਹਮਾਹ ਮਾਝ ਵਿਚ ਕੁਦਰਤ ਦਾ ਬਿਆਨ ਸੰਕੇਤ ਮਾਤਰ ਹੈ। ਇਸ ਵਿਚ ਗੁਰੂ ਅਰਜਨ ਦੇਵ ਜੀ ਨੇ ਕੁਦਰਤ-ਦ੍ਰਿਸ਼ਾਂ ਨਾਲੋਂ ਮਨ ਦੇ ਚਿੱਤਰ ਵਧੇਰੇ ਕਲਾਕਾਰੀ ਨਾਲ ਉਲ਼ੀਕੇ ਹਨ।

ਬੋਲੀ-ਪੱਖ ਤੋਂ ਵੀ ਦੋਹਾਂ ਬਾਰਹਮਾਹਾਂ ਵਿਚ ਕੁਝ ਵਖੇਵਾਂ ਹੈ। ਬਾਰਹਮਾਹ ਤੁਖਾਰੀ ਵਿਚ ਸਥਾਨਕ ਰੰਗਣ ਬਹੁਤੀ ਹੈ, ਜਿਸ ਕਰਕੇ ਰਤਾ ਔਖੀ ਤੇ ਭਾਵਕ ਸ਼ਬਦਾਵਲੀ ਹੈ ਅਤੇ ਕਿਸੇ ਮੂਕ ਵੇਦਨਾ ਦਾ ਪ੍ਰਗਟਾਵਾ ਹੈ। ਪ੍ਰੋਫ਼ੈਸਰ ਸਾਹਿਬ ਸਿੰਘ ਜੀ ਅਨੁਸਾਰ ਬਾਰਹਮਾਹ ਮਾਝ ਦੀ ਬੋਲੀ ਸਰਲ ਤੇ ਸੁਖੈਨ ਹੈ, ਅਤੇ ਵਿਚਾਰਾਂ ਦੀ ਸਪੱਸ਼ਟਤਾ ਹੈ। ਬਾਰਹਮਾਹ ਤੁਖਾਰੀ ਵਿਚ ਸਮਾਸ-ਸ਼ਬਦਾਵਲੀ (ਬਿਰਹੁ ਬਿਰੋਧ, ਕਿਰਤ ਕਰੰਮਾ, ਗੁਣ ਗਹਿਲੀ) ਦੀ ਬੋਝਲਤਾ ਜਾਪਦੀ ਹੈ, ਪਰ ਬਾਰਹਮਾਹ ਮਾਝ ਵਿਚ ਪਰਚਲਤ ਸ਼ਬਦਾਵਲੀ ਦੀ ਵਰਤੋਂ ਹੋਣ ਨਾਲ ਵਿਚਾਰਾਂ ਦੀ ਬਹੁਲਤਾ ਵੀ ਮਹਿਸੂਸ ਨਹੀਂ ਹੁੰਦੀ। ਸਮੁੱਚੇ ਤੌਰ 'ਤੇ ਦੋਹਾਂ ਬਾਰਹਮਾਹਾਂ ਦੀ ਸ਼ਬਦ-ਜੜ੍ਹਤ ਤੇ ਸ਼ਬਦ-ਚੋਣ ਢੁਕਵੀਂ-ਫਬਵੀਂ ਤੇ ਭਾਵ-ਪੂਰਤ ਹੈ। ਅਲੰਕਾਰਾਂ

---

੧. *ਆਲੋਚਨਾ*, ਜੂਨ ੧੯੫੫, ਪੰਨਾ ੯੩।

